



ੴ ਸਤਿਗੁਰ ਪ੍ਰਸਾਦਿ ।।

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 377

ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ
ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ

# ਜਾਲਉ ਐਸੀ ਰੀਤ

ਗੁਰਪ੍ਰੀਤ ਸਿੰਘ
203 ਟੈਗੋਰ ਨਗਰ ਹੁਸ਼ਿਆਰਪੁਰ

(ਇਸ ਟ੍ਰੈਕਟ ਦੀਆਂ 500 ਕਾਪੀਆਂ ਯੁਵਕ ਲਿਖਾਰੀ ਸੰਗਤ, ਹੁਸ਼ਿਆਰਪੁਰ ਵਲੋਂ ਸੰਗਤਾਂ ਦੀ ਭੇਟਾ ਕੀਤੀਆਂ ਗਈਆਂ)

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ
ਡਾਕਘਰ ਸਨੌਰ, ਪਟਿਆਲਾ

ਸੋਖ

# ਜਾਲਉ ਐਸੀ ਰੀਤ ॥

**ਆਨੰਦ ਕਾਰਜ :**

1. ਸਿੱਖ ਬੱਚੇ ਬੱਚੀਆਂ ਲਈ ਆਨੰਦ ਸੰਸਕਾਰ ਹੇਠ ਆਨੰਦ ਕਾਰਜ ਦੀ ਰੀਤੀ ਹੀ ਉਚਿਤ ਹੈ । ਪਰ ਅਸੀਂ ਜੈ ਮਾਲਾ ਜਾਂ ਰਿੰਗ ਸੈਰੇਮਨੀ ਵਰਗੀਆਂ ਫੋਕਟ ਰਸਮਾ ਵਿਚ ਫਸ ਗਏ ਹਾਂ, ਜੋ ਕਿ ਆਪਣੇ ਆਪ ਵਿਚ ਸੰਪੂਰਨ ਹਨ । ਇਹਨਾਂ ਤੋਂ ਬਾਅਦ ਤਾਂ ਆਨੰਦ ਕਾਰਜ ਦੀ ਕੋਈ ਲੋੜ ਹੀ ਨਹੀਂ ਰਹਿ ਜਾਂਦੀ । ਫਿਰ ਇਸ ਤੋਂ ਬਾਅਦ ਅਜੇਹੇ ਮੌਕੇ ਕਈ ਮਨਮਤਾਂ ਹੋ ਜਾਂਦੀਆਂ ਹਨ ਜੋ ਕਿ ਗੁਰੂ ਜੀ ਦੀ ਸ਼ਾਨ ਦੇ ਖਿਲਾਫ ਜਾਂਦੀਆਂ ਹਨ । ਗੁਰੂ ਸਾਹਿਬ ਦੀ ਹਜ਼ੂਰੀ ਵਿਚ ਜੋੜੇ ਤੇ ਫੁੱਲਾਂ ਦੀ ਵਰਖਾ ਕਰਨੀ, ਜਾਂ ਕਿਸੇ ਬਜ਼ੁਰਗ ਦੇ ਪੈਰੀ ਹੱਥ ਲਾਉਣਾ, ਸੇਹਰੇ ਸਿੱਖਿਆ ਪੜ੍ਹਣੀ ਆਦਿ ਗੁਰੂ ਸਾਹਿਬ ਦੀ ਸ਼ਾਨ ਵਿਚ ਗੁਸਤਾਖੀਆਂ ਹਨ । ਸਭ ਤੋ ਚਗਾ ਹੈ ਕਿ ਆਨੰਦ ਕਾਰਜ ਗੁਰਦੁਆਰਾ ਸਾਹਿਬ ਵਿਖੇ ਹੀ ਹੋਵੇ । ਗੁਰਸਿੱਖ ਪਰਿਵਾਰਾਂ ਨੂੰ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ ਕਿ ਉਹ ਆਪਣੇ ਬੱਚੇ ਬੱਚੀਆਂ ਦੇ ਵਿਆਹ ਅਨਮਤੀਆਂ ਤੇ ਅਨਮਤੀ ਰੀਤੀ ਰੀਵਾਜਾਂ ਨਾਲ ਨਾ ਕਰਨ ।

2. **ਅਨਮਤੀ ਤਿਉਹਾਰ ।**

ਸਿੱਖ ਵਾਸਤੇ ਗੁਰੂ ਸਾਹਿਬਾਨ ਦੇ ਗੁਰਪੁਰਬ ਜਾਂ ਇਤਿਹਾਸਿਕ ਦਿਹਾੜੇ ਹੀ ਅਸਲੀ ਤਿਉਹਾਰ ਹਨ । ਇਸ ਦੇ ਉਲਟ ਅਸੀਂ ਅਨਮਤੀ ਤਿਉਹਾਰਾਂ ਵਿਚ ਬੁਰੀ ਤਰ੍ਹਾਂ ਜਕੜੇ ਹੋਏ ਹਾਂ । ਲੋਹੜੀ, ਰੱਖੜੀ, ਕੰਜਕਾਂ, ਪੂਰਨਮਾਸ਼ੀ, ਮਸਿਆ, ਸੰਗਰਾਂਦ, ਗ੍ਰਹਿ ਪੂਜਾ ਆਦਿ ਅਜੇਹੇ ਅਨੇਕਾਂ ਤਿਉਹਾਰ ਮਨਾਉਣ ਵਿਚ ਅਸੀਂ ਬੜਾ ਫਖਰ ਮਹਿਸੂਸ ਕਰਦੇ ਹਾਂ, ਜਿਹਨਾਂ ਦਾ ਸਿੱਖ ਧਰਮ ਨਾਲ ਦੂਰ ਦਾ ਵੀ ਸਬੰਧ ਨਹੀਂ ਹੈ । ਅੱਜ ਹੋਲੀ ਵਰਗੇ ਤਿਉਹਾਰ ਤੇ ਜਦੋਂ ਸਿੱਖਾਂ ਨੂੰ ਮੂੰਹ ਸਿਰ ਕਾਲੇ ਪੀਲੇ ਕੀਤੇ ਹੋਇਆ, ਬਜ਼ਾਰਾ ਵਿਚ ਖਰੂਦ ਮਚਾਉਂਦੇ ਵੇਖੀਦਾ ਹੈ ਤਾਂ ਸਿਰ ਸ਼ਰਮ ਨਾਲ ਝੁੱਕ ਜਾਂਦਾ ਹੈ । ਗੁਰੂ ਸਾਹਿਬ ਦਾ ਤਾਂ ਫੁਰਮਾਨ ਹੈ :

ਹੋਲੀ ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ ॥

ਭਾਵ ਕਿ ਗੁਰਸਿੱਖ ਵਾਸਤੇ ਹੋਲੀ ਕੇਵਲ ਸਾਧ ਸੰਗਤ ਕਰਨ ਦਾ ਹੀ ਦੂਜਾ ਨਾਮ ਹੈ। ਸੰਤ ਜਨਾਂ ਦੀ ਸੰਗਣ ਸਦਕਾ ਮੇਰੇ ਅੰਦਰ ਪ੍ਰਮਾਤਮਾ ਦੇ ਪਿਆਰ ਦਾ ਗੂੜ੍ਹਾ ਆਤਮਿਕ ਰੰਗ ਚੜ੍ਹ ਗਿਆ ਹੈ।

### 3. ਅਨਮਤੀ ਮੂਰਤੀਆਂ :

ਜੌ ਪਾਥਰ ਕੌ ਕਹਤੇ ਦੇਵ
ਤਾਂ ਕੀ ਬਿਰਥਾ ਹੋਏ ਹੈ ਸੇਵ ॥

ਪਰ ਉਪਰੋਕਤ ਤੁਕਾਂ ਸ਼ਾਇਦ ਅੱਜ ਸਿੱਖ ਵੀਰ ਭੁੱਲ ਗਏ ਲਗਦੇ ਹਨ। ਹਰ ਸਿੱਖ ਵੀਰ ਦੀ ਦੁਕਾਨ ਅੰਦਰ ਅੱਜ ਵਿਸ਼ਵਕਰਮਾ, ਲਕਸ਼ਮੀ ਆਦਿ ਦੀਆਂ ਮੂਰਤੀਆਂ ਲਗੀਆਂ ਵੇਖੀਆ ਜਾ ਸਕਦੀਆਂ ਹਨ। ਤੇ ਫਿਰ ਇਹਨਾਂ ਵੀਰਾਂ ਦਾ ਸਭ ਤੋਂ ਪਹਿਲਾ ਕਰਮ ਇਹਨਾਂ ਨੂੰ ਧੂਫ, ਛੱਟਾ ਕਰਨਾ ਹੁੰਦਾ ਹੈ। ਇਥੇ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਇਹ ਤਸਵੀਰਾਂ ਮਨੋਕਲਪਿਤ ਹੁੰਦੀਆਂ ਹਨ। ਕਿਉਂਕਿ ਜਿਹਨੇ ਸਾਡੇ ਪਿਤਾ ਨੂੰ ਵੇਖਿਆ ਹੀ ਨਹੀਂ, ਉਹ ਉਹਨਾਂ ਦੀ ਤਸਵੀਰ ਕਿੰਝ ਬਣਾ ਸਕਦਾ ਹੈ। ਹਾਂ ਗੁਰੂ ਸਾਹਿਬਾਨ ਦੀਆਂ ਤਸਵੀਰਾਂ ਨਾਲੋਂ ਜੇ ਗੁਰਬਾਣੀ ਦੇ ਕੁਝ ਸ਼ਬਦ ਲਗਾਏ ਜਾਣ ਤਾਂ ਬਹੁਤ ਲਾਭ ਹੋਵੇਗਾ।

### 4. ਅਖੰਡ ਪਾਠ :

ਬ੍ਰਾਹਮਣੀ ਮਤ ਦਾ ਪ੍ਰਭਾਵ ਕਬੂਲਨ ਅਧੀਨ ਸਭ ਤੋਂ ਮਾਰੂ ਪ੍ਰਥਾ ਸ਼ਾਇਦ ਅੱਜ ਅਖੰਡ ਪਾਠ ਦੀ ਹੀ **ਹੈ।** ਬਾਣੀ ਨੂੰ ਬਿਨਾਂ ਵਿਚਾਰਿਆਂ, ਤੋਤਾ ਰਟਨ ਕੀਤਾ ਜਾ ਰਿਹਾ ਹੈ। **101 ਪਾਠਾਂ ਦੀਆਂ** ਲੜੀਆਂ ਚਲਦੀਆਂ ਹਨ। ਹੋਰ ਤੇ ਹੋਰ ਸ਼ਰਧਾਲੂ ਮਾਇਆ ਡਾਕ ਰਾਹੀਂ ਭੇਜ ਕੇ ਇਤਿਹਾਸਿਕ ਗੁਰਦੁਆਰਿਆਂ ਤੋਂ ਬਾਣੀ ਦਾ ਫਲ ਪ੍ਰਾਪਤ ਕਰ ਰਹੇ ਹਨ। ਗੁਰੂ ਸਾਹਿਬ ਠੀਕ ਹੀ ਫੁਰਮਾਉਂਦੇ ਹਨ :

ਬਾਣੀ **ਬਿਰਲਉ** ਬੀਚਾਰਸੀ
ਜੇ ਕੋ ਗੁਰਮੁਖਿ ਹੋਇ (ਪੰਨਾ 935)

ਠੀਕ ਹੈ, ਅਖੰਡ ਪਾਠ ਕਿਸੇ ਭੀੜ ਜਾ ਉਤਸ਼ਾਹ ਵੇਲੇ ਕਰਨਾ ਬਣਦਾ **ਹੈ।** ਪਰ ਇਥੇ ਫਿਰ ਅਸੀਂ ਲਾਲ ਕਪੜਾ, ਨਾਰੀਅਲ ਆਦਿ ਰੱਖ ਕੇ ਆਪਣੀ ਤੀਖਣ ਬੁੱਧੀ ਦਾ ਸਬੂਤ ਦਿੰਦੇ ਹਾਂ। ਜੋਤਾਂ ਜਗਾਉਂਣਾ, ਆਰਤੀਆਂ ਕਰਨੀਆਂ, ਅਨਾਰ

ਅਗਾਉਂਣਾ, ਇਹ ਸਭ ਫੋਕਟ ਕਰਮ ਕਾਂਡ ਹਨ। ਇਸ ਦੇ ਠੀਕ ਉਲਟ ਜੇ ਅਸੀਂ ਬਾਣੀ ਨੂੰ ਸਹਿਜੇ ਸਹਿਜੇ ਪੜ੍ਹ ਕੇ ਮਨ ਵਿਚ ਵਸਾਈਏ, ਤਾਂ ਗੁਰੂ ਸਾਹਿਬ ਫੁਰਮਾਉਂਦੇ ਹਨ :

ਗੁਰੂ ਕੀ ਬਾਣੀ ਜਿਸ ਮਨਿ ਵਸੈ
ਦੂਖ ਦਰਦੁ ਸਭ ਤਾਂ ਕਾ ਨਸੈ (ਪੰਨਾ 1339)

ਸੋ ਅਜਿਹੇ ਅਖੰਡ ਪਾਠਾਂ ਨਾਲੋਂ, ਹਰ ਗੁਰਸਿੱਖ ਨੂੰ ਸਹਿਜ ਪਾਠ ਕਰਨਾ ਚਾਹੀਦਾ ਹੈ।

ਇਥੇ ਇਕ ਹੋਰ ਵੀਚਾਰਣ ਵਾਲੀ ਗੱਲ ਹੈ ਕਿ ਆਖੰਡ ਪਾਠ ਜਾ ਸਹਿਜ ਪਾਠ 'ਰੱਖਿਆ' ਜਾਂ 'ਸ਼ੁਰੂ ਨਹੀਂ ਕੀਤਾ ਜਾਂਦਾ। ਅਸੀਂ ਅਗਿਆਨਤਾ ਕਾਰਣ ਹੀ ਇਹ ਸ਼ਬਦ ਵਰਤਣ ਲਗ ਪਏ ਹਾਂ। ਇਸ ਦੇ ਉਲਟ ਸਾਨੂੰ ਸ਼ਬਦ 'ਪ੍ਰਾਰੰਭ' ਕਰਨਾ ਹੀ ਕਹਿਣਾ ਚਾਹੀਦਾ ਹੈ।

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰ ॥

## 5. **ਅੰਮ੍ਰਿਤ ਵੇਲਾ** :

ਸਹੀ ਸਿੱਖ ਜੀਵਨ ਜਾਂਚ ਨਾ ਸਿੱਖਣ ਕਰਕੇ, ਅੱਜ ਅਸੀਂ ਅੰਮ੍ਰਿਤ ਵੇਲੇ ਦੀ ਸੰਭਾਲ ਵੱਲੋਂ ਪੂਰੀ ਤਰ੍ਹਾਂ ਅਵੇਸਲੇ ਹੋ ਚੁਕੇ ਹਾਂ। ਇਸਦਾ ਕਾਰਨ ਆਧੁਨਿਕ ਜੀਵਨ ਵਿਚ ਡੋਲ ਰਹੀਆਂ ਕੁਝ ਕਦਰਾਂ ਕੀਮਤਾਂ ਹਨ, ਜਿਹੜੀਆਂ ਗੁਰਮਤਿ ਦੀ ਕਸੌਟੀ ਤੇ ਪੂਰੀਆਂ ਨਹੀਂ ਉਤਰਦੀਆਂ। ਪੁਰਾਤਨ ਸਮੇਂ ਅੰਮ੍ਰਿਤ ਵੇਲੇ ਸੰਗਤਾਂ ਗੁਰਦੁਆਰਾ ਸਾਹਿਬ ਵਿਖੇ ਸਿਮਰਨ ਅਭਿਆਸ ਲਈ ਜੁੜਦੀਆਂ ਸਨ। ਸਮਾਂ ਪਾ ਕੇ ਫਿਰ ਇਸ ਦਾ ਸਥਾਨ 'ਸੁਖਮਨੀ ਸਾਹਿਬ' ਦੇ ਪਾਠ ਨੇ ਲੈ ਲਇਆ ਹੈ। ਕੁਝ ਵੀ ਹੋਵੇ ਗੁਰਸਿੱਖ ਨੂੰ ਨਿਤਨੇਮ ਦੀਆਂ ਬਾਣੀਆਂ ਤੋਂ ਛੋਟ ਨਹੀਂ ਦਿਤੀ ਜਾ ਸਕਦੀ। ਸੋ ਗੁਰਦੁਆਰਿਆਂ ਵਿਚ ਸੁਖਮਨੀ ਸਾਹਿਬ' ਦੇ ਪਾਠ ਦੀ ਬਜਾਏ 'ਨਿਤਨੇਮ ਦੀਆਂ ਬਾਣੀਆਂ' ਦਾ ਪਾਠ ਹੋਣਾ ਚਾਹੀਦਾ ਹੈ, ਤਾਂ ਕਿ ਜਿਹਨਾਂ ਨੂੰ ਪਾਠ ਨਹੀਂ ਆਉਂਦਾ, ਉਹ ਵੀ ਲਾਹਾ ਲੈ ਸਕਣ ਹਾਂ ਸੁਖਮਨੀ ਸਾਹਿਬ ਦਾ ਪਾਠ ਕਿਸੇ ਵੇਲੇ ਫਿਰ ਵੀ ਕੀਤਾ ਜਾ ਸਕਦਾ ਹੈ।

6. **ਅਰਦਾਸ** :

ਅਕਸਰ ਵੇਖਣ ਵਿਚ ਆਉਂਦਾ ਹੈ ਕਿ ਹਰ ਗੁਰਦੁਆਰੇ ਵਿਚ ਅਰਦਾਸ ਦਾ ਸਰੂਪ ਵੱਖਰਾ ਹੁੰਦਾ ਹੈ। ਇਸਦਾ ਮੂਲ ਕਾਰਣ ਇਕ ਤਾਂ 'ਸਿੱਖ ਰਹਿਤ ਮਰਿਯਾਦਾ' ਦਾ ਦ੍ਰਿੜ ਨਾ ਹੋਣਾ ਤੇ ਦੂਜਾ ਅਰਦਾਸੀਏ ਦੀ ਆਪਣੀ ਮਨਮਤਿ ਜਿੰਮੇਵਾਰ ਹੈ। ਆਪਣੇ ਲਈ ਅਰਦਾਸ ਕੋਈ ਵੀ, ਕਿਸੇ ਵੀ ਢੰਗ ਵਿਚ ਕਰ ਸਕਦਾ ਹੈ, ਪਰ ਦੀਵਾਨ ਵਿਚ ਸੰਗਤ ਵੱਲੋਂ ਸਮੂਹਿਕ ਅਰਦਾਸ ਦਾ ਸਰੂਪ 'ਰਹਿਤ ਮਰਿਯਾਦਾ' ਅਨੁਸਾਰ ਹੀ ਹੋਣਾ ਚਾਹੀਦਾ ਹੈ। ਅਰਦਾਸ ਵੇਲੇ 'ਭਾਈ ਸ਼ਾਹਿਬ' ਦੇ ਕੰਨ ਵਿਚ ਵਾਰ-ਵਾਰ ਕੁਝ ਕਹੀ ਜਾਣਾ ਉਚਿਤ ਨਹੀਂ ਹੈ। ਇੰਝ ਮਨ ਦੀ ਇਕਾਗਰਤਾ ਵਿਚ ਵਿਘਨ ਪੈਂਦਾ ਹੈ। ਜੋ ਵੀ ਕਹਿਣਾ ਹੋਵੇ, ਅਰਦਾਸ ਤੋਂ ਪਹਿਲਾ ਹੀ ਦਸ ਦਿਤਾ ਜਾਵੇ।

7. **ਇਤਿਹਾਸਿਕ ਗੁਰਦੁਆਰਿਆਂ ਦੀਆਂ ਯਾਤਰਾਵਾਂ** :

ਗੁਰਸਿੱਖ ਵਾਸਤੇ ਆਪਣੇ ਗੁਰੂ ਅਸਥਾਨਾਂ ਪ੍ਰਤੀ ਸ਼ਰਧਾਂ ਤੇ ਪਿਆਰ ਹੋਣਾ ਯਕੀਨੀ ਹੈ। ਇਹ ਸਾਡੇ ਮਨ ਦੀ ਹੂਕ ਹੈ ਕਿ ਅਸੀਂ ਰੋਜ਼ ਅਰਦਾਸ ਵਿਚ ਸ੍ਰੀ ਨਨਕਾਣਾ ਸਾਹਿਬ ਅਤੇ ਗੁਰਧਾਮਾਂ ਨੂੰ ਯਾਦ ਕਰਦੇ ਹਾਂ, ਜਿਹੜੇ ਸਾਡੇ ਕੋਲੋਂ ਵਿਛੋੜ ਦਿਤੇ ਗਏ ਹਨ। ਪਿਛਲੇ ਕੁਝ ਸਮੇਂ ਤੋਂ ਪੰਜਾ ਸਾਹਿਬ, ਨਾਨਕਾਣਾ ਸਾਹਿਬ (ਪਾਕਿਸਤਾਨ) ਆਦਿ ਗੁਰਧਾਮਾਂ ਦੀਆਂ ਯਾਤਰਾਵਾਂ ਦਾ ਰਿਵਾਜ ਕਾਫੀ ਵਧਿਆ ਹੈ। ਇਹ ਯਾਤਰਾਵਾਂ ਉਦੋ ਤੱਕ ਤਾ ਮੁਬਾਰਕ ਹਨ, ਜਦੋਂ ਤਕ ਸਿਰਫ ਇਕ ਧਾਰਮਿਕ ਭਾਵਨਾ ਪ੍ਰਬਲ ਹੁੰਦੀ ਹੋਵੇ। ਪਰ ਜੇ ਅਸੀਂ ਧਾਰਮਿਕ ਯਾਤਰਾਂ ਨੂੰ ਵਾਪਾਰਿਕ ਪੱਖ ਹੀ ਲਈਏ ਤਾ ਕੁਝ ਸੋਚ ਲੋੜੀਦੀ ਹੈ। ਪਿਛਲੇ ਕੁਝ ਸਮੇਂ ਤੋਂ ਅਜਿਹੇ ਵਾਪਾਰੀ ਸ਼ਰਧਾਲੂਆਂ ਨੇ ਸਿੱਖੀ ਦਾ ਜੋ ਜਲੂਸ ਕਢਿਆ ਹੈ, ਉਸਨਾਲ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਜਦ ਇਹੀ ਯਾਤਰੀ, ਸ਼ਾਲਾ ਆਦਿ ਰੱਖ ਪਾਕਿਸਤਾਨ ਦੇ ਬਜ਼ਾਰਾ ਵਿਚ ਚੱਕਰ ਲਗਾਉਦੇ ਹਨ, ਸ਼ਰਾਬ ਦੀਆਂ ਬੋਤਲਾਂ ਦੇ ਸੌਦੇ ਕਰਦੇ ਹਨ, ਤਾਂ ਕਿੰਨੀ ਸ਼ਾਨ ਬਣਦੀ ਹੋਏਗੀ ਉਸ ਸਮੇਂ 'ਗੁਰੂ ਨਾਨਕ' ਦੇ ਸਿੱਖ ਅਖਵਾਉਣ ਵਾਲੇ ਇਹਨਾਂ ਭੇਖੀਆਂ ਦੀ। ਲੋੜ ਹੈ ਵੇਲਾ ਸੰਭਾਲਣ ਦੀ, ਅਤੇ ਕੋਈ ਵੀ ਅਜਿਹਾ ਮੌਕਾ ਨਾਂ ਦੇਣ ਦੀ, ਜਿਸ ਤੋਂ ਹੋਰਨਾਂ ਨੂੰ ਸਾਡੇ ਅਤੇ ਸਾਡੇ ਧਰਮ ਬਾਰੇ ਕੁਝ ਕਹਿਣ ਦਾ ਅਵਸਰ ਮਿਲੇ।

## 8. ਸਰਦਾਰ ਜੀ :

ਸਾਰੀਆਂ ਕੌਮਾਂ ਵਿਚੋਂ ਕੇਵਲ ਸਿੱਖ ਨੂੰ ਹੀ ਸਰਦਾਰ ਜੀ ਕਹਿ ਕੇ ਬੁਲਾਇਆ ਜਾਂਦਾ ਹੈ। ਇਹ ਸਰਦਾਰੀ ਐਂਵੇ ਹੀ ਨਹੀ ਮਿਲੀ ਹੈ, ਇਹ ਤਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣਾ ਸਰਬੰਸ ਵਾਰ ਕੇ ਸਾਨੂੰ ਬਖਸ਼ੀ ਹੈ। ਪਰ ਸ਼ਾਇਦ ਸਾਨੂੰ ਇਹ ਬਖਸ਼ਿਸ ਵੀ ਪ੍ਰਵਾਨ ਨਹੀ ਹੈ। ਸਰਦਾਰ ਸ਼ਬਦ ਦੀ ਥਾਂ ਅਸੀ ਵੀ 'ਸ੍ਰੀ' ਪਦ ਦੀ ਵਰਤੋਂ ਸ਼ੁਰੂ ਕਰ ਦਿਤੀ ਹੈ। ਵੇਖਾ ਵੇਖੀ 'ਸਿੰਘ ਜਾਂ ਕੌਰ' ਲਿਖਣ ਦਾ ਰਿਵਾਜ ਤਾ ਅਸੀ ਫੈਸ਼ਨ ਵਿਚ ਬਦਲ ਕੇ ਰੱਖ ਦਿਤਾ ਹੈ। ਸਿੰਘ ਦੀ ਥਾਂ ਇਕੱਲਾ 'ਐਸ' ਤੇ ਫਿਰ ਮਗਰ ਮਨੋਕਲਪਿਤ ਗਿੱਲ, ਸੰਧੂ ਆਦਿ ਚਮਕਾ ਕੇ ਲਿਖਣ ਵਿਚ ਅਸੀਂ ਫ਼ਖਰ ਸਮਝਦੇ ਹਾਂ। ਸੋ ਸਿੱਖ ਨੇ ਆਪਣੇ ਨਾਂ ਨਾਲ ਕੇਵਲ 'ਸਿੰਘ ਜਾਂ ਕੌਰ' ਹੀ ਲਿਖਣਾ ਹੈ ਤੇ 'ਸ੍ਰੀ' ਦੀ ਥਾਂ 'ਸਰਦਾਰ' ਸ਼ਬਦ ਦੀ ਵਰਤੋਂ ਕਰਨੀ ਹੈ।

## 9. ਸਵਰਨ ਮੰਦਰ ਕਿ ਹਰਿਮੰਦਰ :

ਇਹ ਕਿਸੇ ਦੋਖੀ ਦੀ ਚਾਲ ਹੀ ਕਹੀ ਜਾ ਸਕਦੀ ਹੈ ਜਾਂ ਫਿਰ ਪ੍ਰੈਸ ਦਾ ਕਿਰਦਾਰ, ਕਿ ਹਰਿਮੰਦਰ ਸਾਹਿਬ ਨੂੰ "Golden Temple' ਵਜੋਂ ਮਸ਼ਹੂਰ ਕਰ ਕੇ ਰੱਖ ਦਿਤਾ ਹੈ। ਪਰ ਅਸੀਂ ਸਿੱਖ ਅਖਵਾਉਣ ਵਾਲਿਆਂ ਵੀ ਆਲੇ ਦੁਆਲੇ ਦੇ ਵੇਹੁ ਦੇ ਅਸਰ ਨੂੰ ਕਬੂਲ ਕਰ ਲਿਆ ਹੈ। ਇਹ ਮਾਇਆ ਦੀ ਝਿਲੀ ਸਾਡੀਆਂ ਅੱਖਾਂ ਸਾਹਮਣੇ ਆ ਗਈ ਹੈ ਕਿ ਅਸੀਂ ਇਸ ਪਵਿੱਤਰ ਅਸਥਾਨ ਨੂੰ 'ਹਰਿ' ਦਾ ਘਰ ਨਹੀਂ ਮੰਨਦੇ। ਲੋੜ ਹੈ ਅਜਿਹੇ ਸ਼ਬਦਾਂ ਤੋਂ ਬਚਣ ਦੀ, ਤਾਂ ਕਿ ਪਵਿੱਤਰ ਗੁਰਧਾਮਾਂ ਦੀ ਸ਼ਾਨ ਵਿਚ ਕੋਈ ਗੁਸਤਾਖੀ ਨਾ ਹੋਵੇ।

## 10, ਸਹਿਜਧਾਰੀ ਪਦ ਦੀ ਦੁਰਵਰਤੋਂ :

ਸਹਿਜਧਾਰੀ ਪਦ ਉਹਨਾਂ ਵਾਸਤੇ ਵਰਤਿਆ ਜਾਂਦਾ ਹੈ, ਜਿਹੜੇ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਤੋਂ ਪ੍ਰਭਾਵਿਤ ਹੋ ਹੌਲੀ ਹੌਲੀ ਸਿੱਖੀ ਧਾਰਨ ਕਰਨ ਦਾ ਉਪਰਾਲਾ ਕਰਨ। ਪਰ ਅੱਜ ਸਿੱਖ ਧਰਮ ਵਿਚ ਇਸ ਪਦ ਦੀ ਦੁਰਵਰਤੋਂ ਹੋ ਰਹੀ ਹੈ। ਗੁਰਸਿੱਖ ਘਰਾਂ ਦੇ ਲੜਕੇ ਆਪਣੀ ਸਰਦਾਰੀ ਦੇ ਆਪ ਕਾਤਲ ਬਣ ਰਹੇ ਹਨ, ਪ੍ਰਦੇਸ਼ਾਂ ਵਿਚ ਜਾਣ ਖਾਤਰ ਜਾ ਹੋਰ ਸੰਸਾਰਿਕ ਸੁੱਖਾਂ ਵਾਸਤੇ, ਕੇਸ ਕਤਲ ਕਰਵਾ ਰਹੇ ਹਨ, ਤੇ ਫਿਰ ਆਪਣੇ ਆਪ ਨੂੰ ਸਹਿਜਧਾਰੀ ਅਖਵਾ ਰਹੇ ਹਨ।

## 11. ਸਿੰਘ ਅਤੇ ਸਿੰਹ :

ਸਿੰਘ ਸ਼ਬਦ ਨੂੰ ਹਿੰਦੀ ਵਿਚ 'ਸਿੰਹ' ਕਰ ਕੇ ਲਿਖਣਾ ਪਤਾ ਨਹੀਂ ਕਿਉਂ ਸ਼ੁਰੂ ਹੋ ਗਿਆ ਹੈ। ਇਕ ਭਾਸ਼ਾ ਤੋਂ ਦੂਸਰੀ ਭਾਸ਼ਾ ਵਿਚ ਅਨੁਵਾਦ ਕਰਦੇ ਸਮੇਂ ਅਰਥ ਚਾਹੇ ਉਹੋ ਰਹਿਣ ਪਰ ਸ਼ਬਦ ਦਾ ਸਰੂਪ ਬਦਲ ਜਾਂਦਾ ਹੈ। ਜੇ ਪੰਜਾਬੀ ਵਿਚ ਸਿੰਘ ਨੂੰ ਸ਼ੇਰ ਅਤੇ ਹਿੰਦੀ ਵਿਚ 'ਸਿੰਹ' ਨੂੰ ਸ਼ੇਰ ਕਿਹਾ ਜਾਂਦਾ ਹੈ ਤਾਂ ਅੰਗ੍ਰੇਜ਼ੀ ਵਿਚ ਸ਼ੇਰ ਦਾ ਅਨੁਵਾਦ ਟਾਈਗਰ ਬਣਦਾ ਹੈ। ਪਰ ਕਦੀ ਕਿਸੇ ਨੇ ਆਪਣੇ ਨਾਂ ਨਾਲ ਟਾਈਗਰ ਨਹੀਂ ਲਿਖਿਆ। ਫਿਰ ਹਿੰਦੀ ਵਿਚ ਸਿੰਘ ਨੂੰ ਸਿੰਹ ਲਿਖਣ ਦੀ ਬਿਮਾਰੀ ਕਿਉਂ ਗਲ ਲਾਈ ਹੋਈ ਹੈ। ਯਾਦ ਰੱਖੋ ਅੱਜ ਸਿੰਘ ਦਾ ਅਨੁਵਾਦ 'ਸਿੰਹ' ਕਬੂਲ ਹੋਇਆ ਹੈ ਤਾਂ ਕਲ੍ਹ ਨੂੰ ਤੁਹਾਡੇ ਆਪਣੇ ਨਾਮਾਂ ਦੇ ਅਨੁਵਾਦ ਵੀ ਹੋਣ ਲਗ ਪੈਣਗੇ। ਸੋ ਸਾਡਾ ਫਰਜ਼ ਹੈ ਕਿ ਆਪਣੀ ਮਾਂ ਅਤੇ ਗੁਰੂ ਬੋਲੀ ਪੰਜਾਬੀ ਦੀ ਤਰ੍ਹਾਂ ਹੀ, ਹਿੰਦੀ ਵਿਚ ਵੀ 'ਸਿੰਘ' ਨੂੰ 'ਸਿੰਘ' ਹੀ ਲਿਖੀਏ ਤਾਂ ਕਿ ਸਾਡਾ ਨਿਆਰਾਪਣ ਕਾਇਮ ਰਹੇ।

## 12. ਸਿਰੋਪਾਉ :

ਸਿੱਖ ਧਰਮ ਵਿਚ ਸਿਰੋਪਾਉ ਕਪੜੇ, ਕ੍ਰਿਪਾਨ ਆਦਿ ਦੀ ਸ਼ਕਲ ਵਿਚ ਕਿਸੇ ਵਿਸ਼ੇਸ਼ ਸੇਵਾ ਜਾ ਸਰਾਹਨਾ ਦੇ ਤੌਰ ਬਖਸ਼ਿਆ ਜਾਂਦਾ ਹੈ। ਸਿਰਪਾਉ ਦੀ ਬਖਸ਼ਿਸ ਹੋਣੀ ਆਪਣੇ ਆਪ ਵਿਚ ਇਕ ਵੱਡੀ ਪ੍ਰਾਪਤੀ ਹੈ ਤੇ ਇਹ ਮਾਣ ਗੁਰੂ ਸਾਹਿਬ ਜੀ ਦੀ ਬਖਸ਼ਿਸ ਹੀ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਇਸ ਸਬੰਧੀ ਫੁਰਮਾਉਂਦੇ ਹਨ :

> ਆਉ ਬੈਠ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ
> ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ
> (ਸੋਰਠਿ ਨ: ੫, ਪੰਨਾ 631)

ਪਰ ਅੱਜ ਜਿਸ ਤਰ੍ਹਾਂ ਅਣਮਤੀ ਉਚ ਅਧਿਕਾਰੀਆਂ ਨੂੰ ਆਪਣੇ ਨਿਜੀ ਕੰਮ ਕਢਵਾਉਣ ਲਈ ਮਲੋ ਮਲੀ ਗੁਰਦੁਆਰੇ ਲਿਆਕੇ ਸਿਰੋਪਾਉ ਦਿਤੇ ਜਾਂਦੇ ਹਨ, ਉਸ ਨਾਲ ਇਸ ਪਵਿੱਤਰ ਸ਼ਬਦ ਦੀ ਨਿਰਾਦਰੀ ਤਾਂ ਹੁੰਦੀ ਹੀ ਹੈ, ਉਥੇ ਹੀ ਆਖਿਆ ਜਾਂਦਾ ਹੈ, ਫਲਾਣੇ ਨੂੰ ਸਿਰਪਾਉ 'ਭੇਟ' ਕੀਤਾ ਗਿਆ। ਇਹ ਕੋਈ ਸੁਗ਼ਾਤ ਜਾਂ ਤੋਹਫਾ ਨਹੀਂ, ਜਿਸਨੂੰ ਕਿ ਭੇਟ ਕੀਤਾ ਜਾਵੇ। ਇਸ ਲਈ ਸਾਨੂੰ 'ਸਿਰਪਾਉ

ਬਖਸ਼ਿਆ' ਕਹਿਣਾ ਤੇ ਲਿਖਣਾ ਚਾਹੀਦਾ ਹੈ ।

13. **ਸੋਚੋ ਤੇ ਸੰਭਲੋ :**

ਆਮ ਤੌਰ ਤੇ ਪੰਜਾਬੀਆਂ ਨੂੰ ਹਰ ਗੱਲ ਵਿੰਗੇ ਟੇਢੇ ਢੰਗ ਨਾਲ ਕਰਨ ਦੀ ਆਦਤ ਹੁੰਦੀ ਹੈ । ਮਿਸਾਲ ਦੇ ਤੌਰ ਤੇ, ਠਹਿਰ ਬਈ, ਰੋਟੀ ਰੁਟੀ, ਖਾ ਕੇ ਚਲਦੇ ਹਾਂ । ਇਸੇ ਤਰ੍ਹਾਂ ਅਸੀਂ ਗੁਰੂ ਘਰ ਲਈ ਵੀ ਅਜਿਹੀ ਸ਼ਬਦਾਵਲੀ ਵਰਤੋਂ ਕਰਨ ਤੋਂ ਨਹੀਂ ਰੁਕਦੇ, ਪਰ ਇਸ ਸਬੰਧੀ ਸੋਚਣ ਦੀ ਲੋੜ ਹੈ । ਮਿਸਾਲ ਦੇ ਤੌਰ ਤੇ ਹੇਠ ਲਿਖਿਆ ਹੀ ਵੇਖੋ ।

(ੳ) ਠਹਿਰਾ ਜਾ, ਕੀਰਤਨ ਕੁਰਤਨ ਸੁਣ ਕੇ ਚਲਦੇ ਹਾਂ ।
(ਅ) ਅੱਜ ਦੇਲ-ਦੁਗ ਨਹੀਂ ਮਿਲੀ ।
(ੲ) ਭਾਈ ਭੁਈ ਲਗਦਾ ਤਾਂ ਐਵੇ ਜਿਹਾ ਹੀ,
ਪਰ ਕਥਾ-ਕੁਥਾ ਸੋਹਣੀ ਕਰ ਲੈਂਦਾ ।
(ਸ) ਕਿਦਾ ਬਈ, ਪ ਠ-ਪੁਠ ਕਰ ਲਿਆ ਕਿ ਨਹੀਂ ।

ਇਸੇ ਤਰ੍ਹਾਂ ਹੋਰ ਅਨੇਕਾਂ ਹੀ ਗੱਲਾਂ ਅਸੀਂ ਕਰਦੇ ਹਾ, ਜੋ ਕਿ ਨਿਰਾਦਰੀ ਭਰਪੂਰ ਹਨ । ਇਹਨਾਂ ਆਦਤਾਂ ਤੋਂ ਬਚਣ ਦੀ ਸਖਤ ਲੋੜ ਹੈ ।

14. **ਸੰਗਤ ਦੀ ਆਗਿਆ :**

ਅੱਜ ਇਕ ਨਵੀਂ ਹੀ ਰੀਤ ਚੱਲੀ ਹੈ, ਜੋ ਕਿ ਲਗਦਾ ਹੈ ਡੇਰਿਆ ਆਦਿ ਵਿਚੋਂ ਗੁਰਦੁਆਰਿਆਂ ਵਿਚ ਪ੍ਰਵੇਸ਼ ਕਰ ਰਹੀ ਹੈ । ਸਹਿਜ ਪਾਠ ਆਰੰਭਣ ਤੋ ਪਹਿਲਾਂ ਸੰਗਤ ਨੂੰ ਪੁੱਛਿਆ ਜਾਂਦਾ ਹੈ, ਸਾਧ ਸੰਗਤ ਜੀ ਆਗਿਆ ਹੈ । ਇਹ ਸਰਾਸਰ ਮਨਮਤ ਹੈ । ਮਰਿਯਾਦਾ ਅਨੁਸਾਰ ਆਨੰਦ ਸਾਹਿਬ ਦੀਆਂ (ਪਹਿਲੀਆਂ ਪੰਜ ਅਤੇ ਅੰਤਲੀ ਪਉੜੀ), ਤੋਂ ਬਾਅਦ ਅਰਦਾਸ ਉਪਰੰਤ ਹੁਕਮਨਾਮਾ ਲੈ ਕੇ ਜਪੁ ਜੀ ਦਾ ਪਾਠ ਕਰਨਾ ਚਾਹੀਦਾ ਹੈ । ਗੁਰੂ ਜੀ ਅੱਗੇ ਅਰਦਾਸ ਕਰਨ ਤੋਂ ਬਾਅਦ ਸੰਗਤ ਦੀ ਆਗਿਆ ਲੈਣਾ ਆਪਣੀ ਮਨਮਤਿ ਦਾ ਪ੍ਰਗਟਾਵਾ ਹੀ ਹੈ ।

15. **ਸਿੱਖ ਰਹਿਤ ਮਰਿਯਾਦਾ :**

ਅੱਜ ਸਾਡੀ ਖੁਆਰੀ ਦਾ ਸਭ ਤੋਂ ਵੱਡਾ ਕਾਰਣ, ਇਕ ਸਿੱਖ ਰਹਿਤ ਮਰਿਯਾਦਾ ਤੇ ਅਮਲ ਨਾ ਹੋਣਾ ਹੀ ਹੈ । ਹਰ ਜਥੇਬੰਦੀ ਹਰ ਗੁਰਦੁਆਰੇ ਦੀ

ਆਪਣੀ ਹੀ ਮਰਿਯਾਦਾ ਹੈ। ਜੇ ਸ਼੍ਰੋਮਣੀ ਕਮੇਟੀ ਨੇ 'ਰਹਿਰਾਸ ਸਾਹਿਬ' ਦਾ ਸਰੂਪ ਠੀਕ ਕੀਤਾ, ਤਾਂ ਅਸੀਂ ਉਸਨੂੰ ਮੰਨਣ ਦੀ ਜ਼ਰੂਰਤ ਹੀ ਨਹੀਂ ਸਮਝੀ। ਪਤਾ ਨਹੀਂ ਕਿਥੋ ਕਿਥੋ ਤੁਕਾਂ ਜੋੜ ਕੇ ਪੜੀਆ ਜਾਂਦੀਆਂ ਹਨ। ਇਸੇ ਤਰ੍ਹਾਂ ਅਰਦਾਸ ਉਪਰੰਤ 'ਦੇਗ ਦਰ ਪ੍ਰਵਾਨ ਹੋਵੇ' ਕਹਿਣ ਦੀ ਥਾਂ 'ਭੋਗ ਲਾਉ' ਤੇ ਸੀਤ ਪ੍ਰਸ਼ਾਦ' ਸੰਗਤ ਵਿਚ ਵਰਤੇ, ਆਦਿ ਸ਼ਬਦ ਵਰਤੇ ਜਾਂਦੇ ਹਨ। ਫਿਰ ਪੰਥ ਪ੍ਰਸਾਵਿਤ ਦੋਹਰੇ 'ਆਗਿਆ ਭਈ ਅਕਾਲ' ਨੂੰ 'ਬਚੇ ਸ਼ਰਨ ਜੋ ਹੋਇ' ਤਕ ਪੜ੍ਹਨ ਦੀ ਵਜਾਏ ਪਤਾ ਨਹੀਂ ਕਿਥੋਂ ਕਿਥੋਂ ਤੁਕਾਂ ਜੋੜ ਕੇ ਪੜਿਆ ਜਾਂਦਾ ਹੈ। ਕਹਿਣ ਦਾ ਭਾਵ ਕਿ ਹਰ ਇਕ ਦਾ ਆਪਣਾ ਵੱਖਰਾ ਹੀ ਪੱਖ ਹੈ। ਇਸੇ ਤਰ੍ਹਾਂ ਹੁਕਮਨਾਮਾ ਲੈਣ ਦੀ ਮਰਿਯਾਦਾ ਕਈ ਸੱਜਣ ਆਪਣੀ ਹੀ ਬੁੱਧੀ ਅਨੁਸਾਰ ਕਰਦੇ ਹਨ। ਇਥੇ ਗੁਰੂ ਬਚਨਯਾਦ ਰਖਣੇ ਚਾਹੀਦੇ ਹਨ ਕਿ :

"ਆਪਣੇ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ"

## 16. ਸੰਤ ਪਦ ਦੀ ਵਰਤੋਂ :

ਗੁਰੂ ਗ੍ਰੰਥ ਸਾਹਿਬ ਵਿਚ ਸੰਤ ਸ਼ਬਦ ਬਹੁਤਾ ਕਰ ਕੇ ਗੁਰੂ ਪ੍ਰਤੀ ਜਾਂ ਸਤਸੰਗਤ ਪ੍ਰਤੀ ਵਰਤਿਆ ਗਿਆ ਹੈ। ਸਿੱਖ ਇਤਿਹਾਸ ਵਿਚ ਬੜੇ ਬੜੇ ਕਰਨੀ ਵਾਲੇ ਮਹਾਪੁਰਖ ਹੋਏ ਹਨ ਤੇ ਕਈਆਂ ਨੂੰ ਗੁਰੂ ਸਾਹਿਬਾਨ ਨਾਲ ਰਹਿਣ ਦਾ ਸੁਭਾਗ ਵੀ ਪ੍ਰਾਪਤ ਹੋਇਆ। ਪਰ ਕਿਸੇ ਵੀ ਅਜੇਹੇ ਵਿਅਕਤੀ ਦੇ ਨਾਂ ਨਾਲ 'ਸੰਤ' ਸ਼ਬਦ ਲਿਖਿਆ ਨਹੀਂ ਮਿਲਦਾ। ਸੋ ਸਿੰਘ ਦੇ ਨਾਂ ਨਾਲ ਸਰਦਾਰ ਜੀ, ਭਾਈ ਸਾਹਿਬ, ਜਥੇਦਾਰ ਆਦਿਕ ਸ਼ਬਦ ਹੀ ਵਰਤਣੇ ਚਾਹੀਦੇ ਹਨ। ਗੁਰੂ ਫੁਰਮਾਣ ਹੈ :

'ਸੋਈ ਸੰਤੁ ਜਿ ਭਾਵੈ ਰਾਮ ॥ ਸੰਤ ਗੋਬਿੰਦ ਕੈ ਏਕੈ ਕਾਮ' (867)

ਅਤੇ 'ਰਾਮ ਸੰਤ ਮਹਿ ਭੇਦੁ ਕਿਛੁ ਨਾਹੀ, ਏਕੁ ਜਨੁ ਕਈ ਮਹਿ ਲਾਖ ਕਰੋਰੀ' (208)

ਭਾਵ ਕਿ : ਰਾਮ ਅਤੇ ਸੰਤ ਵਿਚ ਕੋਈ ਫਰਕ ਨਹੀਂ ਹੁੰਦਾ, ਪਰ ਇਹੋ ਜਿਹਾ ਸੰਤ ਲੱਖਾ ਕਰੋੜਾਂ ਵਿਚ ਇਕ ਹੀ ਹੁੰਦਾ ਹੈ। ਸੋ ਇਤਨੇ ਸ਼ਪਸ਼ਟ ਫੁਰਮਾਣ ਦੇ ਹੁੰਦਿਆ ਵੀ ਜੇ ਅਸੀਂ 'ਸੰਤ' ਸ਼ਬਦ ਦੀ ਕੁਵਰਤੋਂ ਕਰਦੇ ਜਾ ਕਰਾਉਂਦੇ ਰਹੇ ਤਾਂ ਇਹ ਸਾਡੀ ਗੁਰੂ ਵੱਲੋਂ ਬੇਮੁਖਤਾ ਦਾ ਪ੍ਰਤੀਕ ਹੋਵੇਗਾ।

## 17. ਸਿੱਖ ਮਰਦਾ ਨਹੀਂ :

ਗੁਰੂ ਕੇ ਸਿੱਖ ਸਵਾਸ ਪੂਰੇ ਹੋਣ ਤੇ 'ਮਰਦਾ ਨਹੀਂ' ਸਗੋਂ 'ਅਕਾਲ ਚਲਾਣਾ' ਕਰ ਜਾਂਦਾ ਹੈ। ਸਿੱਖ ਮੌਤ ਨੂੰ ਮਰਨਾ ਨਹੀਂ ਕਹਿੰਦੇ, ਚੜ੍ਹਾਈ ਕਰਨਾ ਬੋਲਦੇ ਹਨ। ਭਾਵ ਮੌਤ ਨੂੰ ਵੀ ਸਿੱਖਾਂ ਨੇ ਜਿੱਤ ਲਿਆ ਹੈ। ਸੋ ਸਾਨੂੰ ਵੀ ਇਹ ਸ਼ਬਦ 'ਮਰਨਾ' ਨਹੀਂ ਵਰਤਨਾ ਚਾਹੀਦਾ।

## 18. ਕਿਹੜੇ ਸਿਘ :

ਆਮ ਤੌਰ ਤੇ ਵੇਖਿਆ ਤੇ ਸੁਣਿਆ ਜਾਂਦਾ ਹੈ ਕਿ ਕਦੀ ਕੋਈ ਬਾਹਰਲੇ ਦੇਸ਼ ਵਿਚੋਂ ਸਿੰਘ ਜਦੋਂ ਭਾਰਤ ਗੁਰਧਾਮਾਂ ਦੇ ਦਰਸ਼ਨਾਂ ਨੂੰ ਆਉਂਦੇ ਹਨ ਤਾਂ ਅਸੀਂ ਉਹਨਾਂ ਨੂੰ ਉਸੇ ਦੇਸ਼ ਦੇ ਸਿੰਘ ਕਹਿਣਾ ਸ਼ੁਰੂ ਕਰ ਦਿੰਦੇ ਹਾਂ। ਮਿਸਾਲ ਲਈ, ਅਮਰੀਕਾ ਤੋਂ ਪਿਛੇ ਜਿਹੇ ਇਕ ਜਥਾ ਹਰਿਮੰਦਰ ਸਾਹਿਬ ਆਇਆ ਤੇ ਕੀਰਤਨ ਕਰਕੇ ਸੰਗਤ ਨੂੰ ਨਿਹਾਲ ਕੀਤਾ। ਇਕ ਪ੍ਰਬੰਧਕ ਜੀ ਨੇ ਆਪਣੇ ਲੈਕਚਰ ਵਿਚ ਵਾਰ ਵਾਰ ਕਿਹਾ ਕਿ ਇਹ ਅਮਰੀਕਨ ਸਿੰਘ, ਅਮਰੀਕਨ ਸਿੰਘ। ਇਸ ਦੇ ਜਥੇ ਦੇ ਇਕ ਮੈਂਬਰ ਨੇ ਖੜੇ ਹੋ ਕਿਹਾ ਕਿ ਜੀ ਤੁਸੀਂ ਸ਼ਾਨੂੰ ਵਾਰ ਵਾਰ ਅਮਰੀਕਨ ਸਿੰਘ ਨਾ ਕਹੋ। ਅਸੀਂ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘ ਹਾਂ। ਸੋ ਸਿੰਘ ਚਾਹੇ ਕਿਸੇ ਵੀ ਦੇਸ਼ ਦਾ ਵਾਸੀ ਹੋਵੇ, ਉਸਨੂੰ ਗੁਰੂ ਸਾਹਿਬ ਦਾ ਸਿੰਘ ਕਹਿਣਾ ਹੈ, ਨਾ ਕਿ ਅਮਰੀਕਨ ਜਾਂ ਕੈਨੇਡੀਅਨ ਸਿੰਘ।

## 19. ਕਲੀਨ ਸ਼ੇਵਨ ਸਿੱਖ :

ਇਹ ਸ਼ਬਦ ਦਿਮਾਗ ਵਿਚ ਹਥੌੜੇ ਵਾਂਗ ਵਜਦਾ ਹੈ। ਪਰ ਹਕੀਕਤ ਵਿਚ ਸ਼ਾਇਦ ਇਸ ਦੀ ਵਰਤੋਂ ਬੜੇ ਸਹਿਜ ਭਾਵ ਵਿਚ ਹੋ ਰਹੀ ਹੈ। ਕੋਈ ਵੀ ਮੈਟਰੀਮੋਨੀਅਲ ਵੇਖ ਲਵੋ-ਲਿਖਿਆ ਮਿਲੇਗਾ-ਵਾਂਟਿਡ ਏ ਗਰਲ ਫਾਰ ਏ ਕਲੀਨ ਸ਼ੇਵਨ ਸਿੱਖ। ਹੁਣ ਕੋਈ ਭਲਾ ਇਹਨਾਂ ਨੂੰ ਪੁੱਛੇ ਕਿ ਨਾਈ ਤੋਂ ਜਦ ਸੇਵਾ ਕਰਵਾ ਹੀ ਲਈ ਤਾਂ ਫਿਰ ਸਿੱਖ ਤਾਂ ਨਾ ਲਿਖੋ। ਅਸਲ ਵਿਚ ਸਹਿਜਧਾਰੀ ਪਦ ਦੀ ਦੁਰਵਰਤੋਂ ਕਰਨ ਵਾਲੇ ਭਗੌੜੇ, ਜੋ ਕਿ ਸਿੱਖੀ ਤੋਂ ਪਤਿਤ ਹੋ ਚੁਕੇ ਹਨ, ਇਸ ਲਈ ਜਿੰਮੇਵਾਰ ਹਨ। ਖੈਰ ਕੁਝ ਵੀ ਹੋਵੇ, ਇਸ ਰੁਝਾਨ ਨੂੰ ਰੋਕਣਾ ਸਾਡਾ ਸਭ ਦਾ ਫਰਜ਼ ਹੈ।

## 20. ਕਾਲ ਨਹੀਂ, ਅਕਾਲ :

ਉਂਝ ਤੇ ਸਿੱਖ ਧਰਮ ਵਿਚ ਸਿਰਫ ਫਤਹਿ ਗਜਾਉਣ ਦਾ ਵਿਧਾਨ ਹੀ ਹੈ। ਪਰ ਇਸਦੀ ਜਗਹ ਹੁਣ 'ਜੰਗਾ ਯੁੱਧਾਂ' ਵਿਚ ਵਰਤੇ ਜਾਂਦੇ ਰਹੇ ਜੈਕਾਰੇ, ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਨੇ ਲੈ ਲਈ ਹੈ। ਸਾਡੇ ਦੀਵਾਨਾਂ ਵਿਚ ਅਰਦਾਸ ਤੋਂ ਬਾਅਦ ਵੀ ਇਹੀ ਜੈਕਾਰਾ ਗੁੰਜਾਇਆ ਜਾਂਦਾ ਹੈ। ਪਰ ਅਸੀਂ ਇਸ ਦਾ ਰੂਪ ਵੀ ਵਿਗਾੜ ਕੇ ਰੱਖ ਦਿਤਾ ਹੈ। ਇਕ ਸਰਵੇ ਮੁਤਾਬਕ 70 ਫੀਸਦੀ ਲੋਕ 'ਸਤਿ ਸ੍ਰੀ ਅਕਾਲ' ਦੀ ਬਜਾਏ 'ਸਸਰੀ ਕਾਲ' ਕਹਿੰਦੇ ਹਨ। ਯਾਦ ਰੱਖੋ, ਸਿੱਖ ਅਕਾਲ ਦਾ ਪੁਜਾਰੀ ਹੈ ਨਾ ਕਿ ਕਾਲ ਦਾ। ਅਵੱਲ ਤਾਂ ਗੁਰੂ ਕੀ ਫਤਹਿ ਬੁਲਾਉ ਅਤੇ ਜੇ 'ਸਤਿ ਸ੍ਰੀ ਅਕਾਲ' ਹੀ ਕਹਿਣਾ ਹੈ ਤਾਂ 'ਅਕਾਲ' ਸ਼ਬਦ ਗੱਜ ਕੇ ਕਹੋ।

## 21. ਕਰਵਾ ਚੌਥ :

ਅੱਜ ਸਿੱਖ ਬੀਬੀਆਂ ਵੀ ਅਨਮਤੀ ਕਰਮਕਾਂਡਾ ਵਿਚ ਬੁਰੀ ਤਰ੍ਹਾਂ ਫਸ ਚੁਕੀਆ ਹਨ। ਤਰ੍ਹਾਂ ਤਰ੍ਹਾਂ ਦੇ ਵਰਤ ਰੱਖੇ ਜਾ ਰਹੇ ਹਨ। ਭਲਾ ਕੋਈ ਪੁੱਛੇ ਕਿ ਲਾਲ ਸੂਟ ਪਾਉਣ ਨਾਲ, ਅੰਨ ਛੱਡਣ ਨਾਲ, ਕਰਤਾਰ ਦਾ ਲਿਖਿਆ ਮੇਟਿਆ ਜਾ ਸਕਦਾ ਹੈ। ਪਤੀ ਦੀ ਉਮਰ ਤਾਂ ਜਿੰਨੀ ਹੈ ਉਨੀ ਹੀ ਰਹਿਣੀ ਹੈ। ਇਸ ਪਰਥਾਏ ਗੁਰੂ ਸਾਹਿਬਾਨ ਦੇ ਵਚਨ ਯਾਦ ਰੱਖਣੇ ਚਾਹੀਦੇ ਹਨ।

ਛੋਡੈ ਅੰਨ ਕਰਹਿ ਪਾਖੰਡ, ਨਾਉਹ ਸੋਹਾਗਨਿ ਨਾ ਉਹ ਰੰਡ ॥

ਬੱਚੇ ਕੌਮ ਦਾ ਅਣਮੋਲ ਧਨ ਹਨ। ਇਹਨਾਂ ਦੀ ਪਰਵਰਿਸ਼ ਕਰਨਾ ਮਾਂਵਾਂ ਦਾ ਫਰਜ਼ ਅਤੇ ਧਰਮ ਹੈ। ਆਪਣੇ ਬੱਚਿਆ ਨੂੰ ਸਿੱਖੀ ਦੇ ਮਹਾਨ ਵਿਰਸੇ ਤੋਂ ਤਦੋ ਹੀ ਜਾਣੂ ਕਰਵਾਇਆ ਜਾ ਸਕਦਾ ਹੈ, ਜੇ ਅਸੀਂ ਆਪ ਸਿੱਖੀ ਅਸੂਲਾਂ 'ਚ ਪਰਪੱਕ ਹੋਵਾਂਗੇ। ਸੋ ਆਉ, ਅਜਿਹੀਆਂ ਰੀਤਾਂ ਤੋਂ ਛੁਟਕਾਰਾ ਪਾਉਣ ਲਈ ਹੰਭਲਾ ਮਾਰੀਏ।

## 22. ਕੇਸਾਂ ਦਾ ਸਤਿਕਾਰ :

ਕੇਸ ਗੁਰੂ ਕੀ ਮੋਹਰ ਹਨ। ਇਹਨਾਂ ਦਾ ਸਤਿਕਾਰ ਕਰਨਾ ਸਾਡਾ ਫਰਜ਼ ਬਣਦਾ ਹੈ। ਕਿਉਂਕਿ ਗੁਰੂ ਸਾਹਿਬਾਨ ਦਾ ਫੁਰਮਾਨ ਹੈ—ਰਹਿਤ ਪਿਆਰੀ ਮੁਝਕੋ, ਸਿੱਖ ਪਿਆਰਾ ਨਾਹਿ।

ਹਰ ਗੁਰਸਿੱਖ ਵਾਸਤੇ ਦਸਤਾਰ ਸਜਾਉਣੀ ਲਾਜ਼ਮੀ ਹੈ। ਪਰ ਅਕਸਰ ਵੇਖੀਦਾ ਹੈ ਬਜ਼ਾਰਾਂ ਵਿਚ ਨੌਜਵਾਨ ਛੋਟੇ ਛੋਟੇ ਪਟਕੇ ਬੰਨੀ ਤੁਰਦੇ ਫਿਰਦੇ ਹਨ। ਪਟਕੇ ਦੀ ਕਾਢ ਛੋਟੇ ਬੱਚਿਆ ਵਾਸਤੇ ਬਹੁਤ ਚੰਗੀ ਹੈ, ਖਾਸ ਕਰ ਉਦੋ ਤਕ ਜਦ ਤਕ ਬੱਚਾ ਆਪ ਕੇਸਾਂ ਦੀ ਸੰਭਾਲ ਕਰਨ ਦੇ ਯੋਗ ਨਾ ਹੋ ਜਾਵੇ। ਪਰ ਮੂੰਹ ਤੇ ਦਾੜੀ ਆਈ ਹੋਵੇ ਤੇ ਉਪਰ ਛੋਟਾ ਜਿਹਾ ਪਟਕਾ ਹੋਵੇ ਤਾਂ ਗੱਲ ਬਣਦੀ ਨਹੀਂ, ਹੋਰ ਤੇ ਹੋਰ ਅਕਸਰ ਖੁਲੇ ਕੇਸ ਛੱਡਕੇ ਬਜ਼ਾਰਾਂ ਵਿਚ ਨੁੰਮਾਇਸ਼ ਕੀਤੀ ਜਾਂਦੀ ਹੈ। ਪੁੱਛਣ ਤੇ ਸਪੱਸ਼ਟੀਕਰਣ ਹੁੰਦਾ ਹੈ ਜੇ ਕੇਸੀ ਇਸ਼ਨਾਨ ਕੀਤਾ ਹੋਇਆ ਹੈ, ਜੇ ਕੇਸੀ ਇਸ਼ਨਾਨ ਕੀਤਾ ਹੈ ਤਾਂ ਘਰ ਬੈਠ ਕੇ ਵੀ ਤਾਂ ਕੇਸ਼ ਸੁਕਾਏ ਜਾ ਸਕਦੇ ਹਨ। ਇਕ ਹੋਰ ਬਿਮਾਰੀ, ਜਿਹੜੀਆਂ ਕਿ ਸਿਆਣੀਆਂ ਮਾਂਵਾਂ ਦੀ ਦੇਣ ਹੈ, ਉਹ ਹੈ ਬੱਚਿਆ ਲਈ ਟੋਪੀ ਦਾ ਪ੍ਰਯੋਗ। ਸਰਦੀਆਂ ਵਿਚ ਖਾਸਕਰ ਇਕ ਉੱਨਦਾ ਪਟਕਾ ਜਿਹਾ (ਟੋਪੀ ਨੁਮਾ) ਬੁਣ ਦਿਤਾ ਜਾਂਦਾ ਹੈ ਤੇ ਬਸ ਪਾਈ ਜਾਉ ਤੇ ਲਾਈ ਜਾਉ। ਜਿਥੇ ਸਾਨੂੰ ਉਪਦੇਸ਼ ਸੀ ਕਿ :

"ਪਾਗ ਚੁਨੇ ਚੁਨ ਬਾਂਧਈ" ਅਸੀਂ ਉਥੇ ਨਵੀਂ ਕਾਂਢ ਕਢ ਆਪਣੀ ਤੀਖਣ ਬੁੱਧੀ ਦਾ ਵਧੀਆ ਸਬੂਤ ਦਿਤਾ ਹੈ। ਯਾਦ ਰੱਖੋ, ਸਿੱਖੀ ਆਲਸ ਦਾ ਨਹੀਂ, ਉੱਦਮ ਦਾ ਮਾਰਗ ਹੈ। ਅੱਜ ਖਰੀਦਿਆ ਗਿਆ ਇਹ ਆਲਸ ਕਲ ਨੂੰ ਮੁਲੋਂ ਮਹਿੰਗਾ ਪੈ ਸਕਦਾ ਹੈ। ਸਿੱਖ ਬੱਚਿਆਂ ਨੂੰ ਵੀ ਕੇਸਾਂ ਨੂੰ ਚੁੰਨੀ, ਕੇਸਕੀ ਆਦਿ ਨਾਲ ਢੱਕ ਕੇ ਰੱਖਣਾ ਚਾਹੀਦਾ ਹੈ।

## 23. ਗੁਰਦੁਆਰਾ ਸਾਹਿਬ :

ਗੁਰੂ ਦਾ ਦਵਾਰਾ, ਜੋ ਕਿ ਸਭ ਲਈ, ਸਾਰੇ ਵਰਨਾਂ ਲਈ ਸਾਂਝਾਂ ਹੈ, ਕੋਈ ਸਾਡੀ ਨਿੱਜੀ ਮਲਕੀਅਤ ਨਹੀਂ ਹੈ ਜੋ ਅਸੀਂ ਇਸ ਨਾਲ ਆਪਣੀਆਂ ਅਖਉਤੀ ਜਾਤ ਬਿਰਾਦੀਆਂ ਦੇ ਨਾਂ ਜੋੜ ਰਹੇ ਹਾਂ। ਅੱਜ ਕੀ ਕਾਰਣ ਹੈ ਕਿ ਇਕ ਗੁਰੂ ਦੇ ਹੁੰਦਿਆ ਹੋਇਆ ਵੀ ਕੋਈ ਰਵਿਦਾਸੀਆਂ ਦਾ ਗੁਰਦੁਆਰਾ ਤੇ ਕੋਈ ਰਾਮਗੜ੍ਹੀਆਂ ਦਾ ਗੁਰਦੁਆਰਾ ਬਣਿਆ ਹੋਇਆ ਹੈ। ਤੇ ਫਿਰ ਇਹ ਵਖਰੇਵਾਂ ਹੀ ਤਾਂ ਵੱਖਰੀ ਰਹਿਤ ਮਰਿਯਾਦਾ, ਵੱਖਰੀ ਸੋਚ ਨੂੰ ਵਧਾਵਾ ਦਿੰਦਾ ਹੋਇਆ ਅੰਤ ਫੁਟ ਤੇ ਨਫਰਤ ਦਾ ਕਾਰਨ ਬਣਦਾ ਹੈ। ਗੁਰਬਾਣੀ ਨੂੰ ਜੇ ਅਸੀਂ ਗੁਰੂ ਮੰਨਣਾ ਹੈ ਤਾਂ, ਇਸਤੇ ਅਮਲ

ਕਰਨਾ ਹੋਵੇਗਾ । ਤੇ ਇਹ ਬਾਣੀ ਸਾਨੂੰ ਜ਼ਾਤ ਪਾਤ ਨਾ ਮੰਨਣ ਦੀ ਦੁਹਾਈ ਦੇ ਰਹੀ ਹੈ । ਪਰ ਅਸੀਂ ਬਾਣੀ ਨੂੰ ਗੁਰੂ ਮੰਨਦੇ ਹੋਏ ਵੀ, ਉਸਦਾ ਹੁਕਮ ਨਾ ਮੰਨ ਕੇ ਬਾਣੀ ਦਾ ਖੂਬ ਆਦਰ ਕਰ ਰਹੇ ਹਾਂ । ਅੱਜ ਭਾਵੇਂ ਇਹ ਗੱਲ ਕੁਝ ਨਾ ਲੱਗੇ, ਪਰ ਆਉਣ ਵਾਲੇ ਸਮੇਂ ਵਿਚ ਜੋ ਸ਼ਕਲ ਇਸ ਸਮੱਸਿਆ ਨੇ ਅਖਿਤਆਰ ਕਰਨੀ ਹੈ, ਪੰਥ ਦਰਦੀ ਉਸ ਦਾ ਅੰਦਾਜ਼ਾ ਲਗਾ ਸਕਦੇ ਹਨ । ਸੋ ਸਾਡਾ ਸਭ ਦਾ ਫਰਜ ਹੈ ਕਿ ਅਸੀਂ ਆਪਣੇ ਗੁਰੂ ਦੇ ਘਰ ਨੂੰ ਕਿਸੇ ਜਾਂਤ ਜਾਂ ਕਿਸੇ ਬਰਾਦਰੀ ਦੇ ਨਾਂ ਨਾਲ ਨਾ ਜੋੜੀਏ, ਨਾਂਹ ਜੋੜਨ ਦੇਈਏ, ਇਸਦੇ ਨਾਲ ਹੀ ਜਿਹੜੇ ਗੁਰਦੁਆਰੇ ਇਤਿਹਾਸਿਕ ਨਹੀਂ ਹਨ, ਉਹਨਾਂ ਦੇ ਨਾਂ ਗੁਰੂ ਸਾਹਿਬਾਨ ਦੇ ਨਾਂ ਤੇ ਰੱਖਣੇ ਵੀ ਯੋਗ ਨਹੀਂ ।

### 24. ਗੁਰੂ ਮਹਾਰਾਜ ਜੀ ਦੀ ਸਵਾਰੀ :

ਕੋਈ ਵੇਲਾ ਹੁੰਦਾ ਸੀ, ਜਦ ਗੁਰੂ ਗ੍ਰੰਥ ਸਾਹਿਬ ਜੀ ਦੀ ਅਸਵਾਰੀ ਇਕ ਥਾਂ ਤੋਂ ਦੂਜੀ ਥਾਂ ਲਿਜਾਣੀ ਤਾਂ ਮੂਹਰੇ ਨਿਸ਼ਾਨ ਸਾਹਿਬ, ਪੰਜ ਪਿਆਰੇ, ਫਿਰ ਗੁਰੂ ਸਾਹਿਬ ਜੀ ਸ਼ਸ਼ੋਤਿਤ ਤੇ ਮਗਰ ਸੰਗਤ 'ਵਾਹਿਗੁਰੂ' ਗੁਰਮੰਤ੍ਰ ਦਾ ਜਾਪ ਕਰਦੀ ਜਾਂਦੀ ਸੀ । ਪਰ ਅੱਜ ਹਾਲਾਤ ਵੇਖ ਰੋਣਾ ਆਉਂਦਾ ਹੈ । ਬਾਕੀ ਗੱਲਾਂ ਤਾਂ ਛੱਡੋ, ਪੰਜ ਬੰਦੇ ਵੀ ਇਕੱਠੇ ਨਹੀਂ ਹੋ ਸਕਦੇ । ਹੋਰ ਤੇ ਹੋਰ, ਕਾਰਾਂ ਅਤੇ ਰਿਕਸ਼ਿਆ ਵਿਚ ਇਕੱਲਾ ਬੰਦਾ ਹੀ 'ਸਰੂਪ' ਪੱਟਾ ਤੇ ਰੱਖੀ ਨਜ਼ਰੀ ਪੈਂਦਾ ਹਾਂ । ਉਏ, ਗੁਰੂ ਨਾਨਕ ਦੇ ਵਾਰਸੋ । ਇਤਨੇ ਅਕ੍ਰਿਤਘਣ ਵੀ ਨਹੀਂ ਬਣੀਦਾ । ਉਹ ਬਾਣੀ ਜਿਹੜੀ ਸਾਰੀਆਂ ਚਿੰਤਾਵਾਂ ਦੂਰ ਕਰਦੀ ਹੈ, ਉਸਦੀ ਸੇਵਾ ਜੇ ਕਰਨੀ ਹੈ ਤਾਂ ਚਿਤੁ ਲਾ ਕੇ ਕਰੋ । ਗੁਰੂ ਸਾਹਿਬ ਲਈ ਮਨ ਵਿਚ ਆਦਰ ਲਿਆਉ ਤੇ ਪ੍ਰਗਟ ਗੁਰਾਂ ਕੀ ਦੇਹ ਨੂੰ ਪੂਰਾ ਸਨਮਾਨ ਦਿਉ ।

### 25. ਗੁਰੂ ਦੇਅਸਲ ਦਰਸ਼ਨ :

ਗੁਰੂ ਦੇ ਅਸਲ ਦਰਸ਼ਨ ਗੁਰਬਾਣੀ ਨੂੰ ਸ਼ੁੱਧ ਪੜ੍ਹਣਾ, ਵੀਚਾਰਨਾ ਤੇ ਅਮਲ ਵਿਚ ਲਿਆਉਣਾ ਹੈ । ਇਸਦੇ ਉਲਟ ਪੀੜੇ ਨੂੰ ਮੁੱਠੀਆਂ ਭਰਨੀਆਂ, ਰੁਮਾਲਾ ਚੁਕ ਕੇ ਦਰਸ਼ਨ ਕਰਨੇ, ਬੀੜ ਨੂੰ ਹੱਥ ਲਾ ਅੱਖਾਂ ਤੇ ਫੇਰਣੇ ਆਦਿ ਕੰਮ ਸਾਡੀ ਅਗਿਆਨਤਾ ਦਾ ਹੀ ਪ੍ਰਤੀਕ ਹਨ । ਇਸੇ ਤਰ੍ਹਾਂ ਦੇ ਹੋਰ ਕਰਮ ਕਾਂਡਾ, ਜਿਵੇ ਮੰਜੀ ਸਾਹਿਬ ਥੱਲੇ ਪਾਣੀ ਦੀਆਂ ਕੌਲੀਆਂ ਰੱਖ ਅੰਮ੍ਰਿਤ ਬਣਾਉਣ ਆਦਿ ਤੋਂ ਬੱਚਣ ਦੀ

ਸਖਤ ਲੌੜ ਹੈ। ਲੋੜ ਹੈ ਗੁਰੂ ਦੇ ਬਚਨਾਂ ਨੂੰ ਕਮਾਉਣ ਦੀ।

## 26. ਗਾਤਰੇ ਵਾਲੀ ਕ੍ਰਿਪਾਨ ਹੀ ਕਕਾਰ ਹੈ।

ਕ੍ਰਿਪਾਨ ਸਿੱਖ ਦੀ ਅਜ਼ਾਦ ਹਸਤੀ ਦੀ ਪ੍ਰਤੀਕ ਹੈ। ਸਿੱਖ ਦੇ ਕਕਾਰ ਸਿਖੀ ਦਾ ਸਭ ਤੋਂ ਮਹੱਤਵਪੂਰਣ ਅੰਗ ਹੈ, ਗੁਰੂ ਸਾਹਿਬ ਦਾ ਵੀ ਫੁਰਮਾਣ ਹੈ ਕਿ ਕ੍ਰਿਪਾਨ ਦਾ ਵਿਸਾਹ ਨਹੀਂ ਕਰਨਾ ਤੇ, ਹਮੇਸ਼ਾਂ ਅੰਗ ਸੰਗ ਰੱਖਣਾ ਹੈ। ਕਿਉਂਕਿ ਸਿੱਖ ਜਿਥੇ ਵੀ ਜ਼ਬਰ ਜ਼ੁਲਮ ਵੇਖਦਾ ਹੈ, ਝਟ ਆਪੜੀ 'ਕ੍ਰਿਪਾਨ' ਨਾਲ 'ਕ੍ਰਿਪਾ' ਕਰ ਦਿੰਦਾ ਹੈ। ਦੀਨ ਦੁਖੀਆਂ ਦੀ ਸੇਵਾ ਲਈ ਬਖਸ਼ੀ ਸ੍ਰੀ ਸ਼ਾਹਿਬ ਗੁਰੂ ਸਾਹਿਬ ਦੀ ਮਹਾਨ ਬਖਸ਼ਿਸ ਹੈ। ਪਰ ਅਸੀਂ ਅੱਜ ਗਾਤਰੇ ਵਾਲੀ ਕ੍ਰਿਪਾਨ ਦੀ ਥਾਂ ਤੇ ਗਲ ਵਿਚ ਹੀ ਇਕ ਖੰਡੀ ਜਿਹੀ ਪਾਈ ਫਿਰਦੇ ਹਾਂ। ਅਜਿਹੀਆਂ ਕਈ ਖੰਡੀਆਂ ਜਿਹੀਆਂ ਅਨਮਤੀਆਂ ਦੇ ਡੇਰਿਆਂ ਤੇ ਵੀ ਮਿਲਦੀਆਂ ਹਨ। ਖਾਲਸਾ ਜੀਉ, ਆਪਣੇ ਨਿਆਰੇਪਨ ਨੂੰ ਕਾਇਮ ਰੱਖਣ ਲਈ ਗਾਤਰੇ ਵਾਲੀ ਕ੍ਰਿਪਾਨ ਧਾਰਨ ਕਰੋ ਜੀ।

## 27. ਗੁਰਸਿੱਖ ਚੌਥੇ ਪੌੜੇ :

ਅੰਮ੍ਰਿਤ ਛਕ ਕੇ ਸਿੰਘ ਸਜ ਜਾਣ ਮਗਰੋਂ ਸਾਰਿਆਂ ਦੀ ਪਹਿਲੀ ਜ਼ਾਤ ਪਾਤ ਖਤਮ ਹੋ ਜਾਂਦੀ ਹੈ। ਫੁਰਮਾਨ ਹੈ :

ਸਤਿਗੁਰ ਕੈ ਜਨਮੈ, ਗਵਨ ਮਿਟਾਇਆ ॥

ਇਹ ਵੱਖਰੀ ਗੱਲ ਹੈ ਕਿ ਅੱਜ ਅਸੀਂ ਅੰਮ੍ਰਿਤ ਨੂੰ ਹੀ ਵੱਖਰੇ ਵੱਖਰੇ ਰੂਪ ਦੇ ਦਿਤੇ ਹਨ। ਗੁਰੂ ਸਾਹਿਬ ਦਾ ਤਾਂ ਫੁਰਮਾਨ ਹੈ :

ਏਕ ਬਗੀਚਾ ਪੇਡ ਘਰ ਕਰਿਆ<br>ਅੰਮ੍ਰਿਤ ਨਾਮ ਤਹਾ ਮਹਿ ਫਲਿਆ ॥

ਭਾਵ ਵੱਖ ਵੱਖ ਜਾਤਾਂ ਦੇ ਬੰਦਿਆ ਨੂੰ ਇਕੱਠਾ ਕਰ, ਸਿੱਖੀ ਦੀ ਪਿਉਂਦ ਚਾੜ, ਅੰਮ੍ਰਿਤ ਨਾਲ ਇਸ ਬੂਟੇ ਦੀ ਸੰਚਾਈ ਕੀਤੀ ਗਈ ਹੈ। ਅੱਜ ਅਸੀਂ ਚਾਹੇ ਕਿਸੇ ਜਥੇ ਜਾ ਸੰਪਰਦਾ ਨਾਲ ਜੁੜਨਾ ਵਧੇਰੇ ਪਸੰਦ ਕਰਦੇ ਹਾਂ, ਪਰ ਦਸ਼ਮੇਸ਼ ਜੀ ਦਾ ਬਖਸ਼ਿਆ ਖੰਡੇ ਬਾਟੇ ਦਾ ਅੰਮ੍ਰਿਤ ਤਾਂ ਇਕ ਹੈ ਤੇ ਇਕ ਹੀ ਰਹੇਗਾ। ਇੰਝ ਸਿਖ-ਸਿਖ ਵਿਚ ਕੋਈ ਅੰਤਰ ਨਹੀਂ ਅਤੇ ਨਾ ਹੀ ਹੋਣਾ ਚਾਹੀਦਾ ਹੈ। ਸੋ ਕਿਸੇ ਗੁਰਸਿੱਖ ਨੂੰ ਚੌਥੇ

ਪੱੜੇ ਦਾ ਕਹਿਣਾ, ਵੰਡੀਆਂ ਪਾਉਣ ਦੇ ਬਰਾਬਰ ਹੈ ।

## 28. ਗੁਰਮਤਿ ਦ ਰਸਾਲੇ ਰੱਦੀ ਦੇ ਰੂਪ ਵਿਚ :

ਗੁਰਮਤਿ ਸਬੰਧੀ ਪੁਸਤਕਾਂ, ਮੈਗਜ਼ੀਨ ਆਦਿ ਕਦੀ ਵੀ ਰੱਦੀ ਵਿਚ ਨਾ ਵੇਚੋ, ਸਗੋਂ ਇਨ੍ਹਾਂ ਨੂੰ ਪੜ੍ਹਨ ਲਈ ਅਗੇ ਤੋਂ ਅਗੇ ਹੋਰਨਾਂ ਨੂੰ ਦੇਈ ਜਾਉ । ਇੰਝ ਬਾਣੀ ਦੀ ਬੇਅਦਬੀ ਵੀ ਨਹੀਂ ਹੁੰਦੀ ਤੇ ਪ੍ਰਚਾਰ ਵੀ ਹੁੰਦਾ ਹੈ ।

## 29. ਗੁਰਦੁਆਰਿਆਂ ਵਿਚ ਜੋਤਾਂ ਜਗਾਉਣਾ :

ਗੁਰੂ ਫੁਰਮਾਨ ਹੈ :

ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰ ਸਰੂਪੁ
ਜੋ ਤਿਸੁ ਭਾਵੈ ਸੋ ਥੀਐ ਤੂ ਦੀਪਕੁ ਤੂ ਧੂਪ

(ਮਾਰੂ ਮ: ੧, ਪੰਨਾ ੧੦੧੦)

**ਪਰ** ਸਾਨੂੰ ਗੁਰੂ ਬਚਨਾਂ ਦੀ ਪਰਵਾਹ ਨਹੀਂ ਹੈ, ਅਸੀਂ ਵੇਖਿਆ ਕਿ ਜੋ ਅਨਮਤੀ ਲੋਗ ਜੋਤਾਂ ਜਗਾਉਂਦੇ, ਆਰਤੀਆਂ ਕਰਦੇ ਹਨ ਤਾਂ ਅਸੀਂ ਕਿਉਂ ਪਿਛੇ ਰਹੀਏ । ਫਿਰ ਜੋਤਾਂ ਨੂੰ ਮੱਥੇ ਟੇਕਣੇ, ਅਖੰਡ ਪਾਠ ਦੇ ਭੋਗ ਉਪਰੰਤ ਦੀਵੇ ਜਗਾ ਕੇ ਆਰਤੀ ਕਰਨਾ, ਇਹ ਸਾਨੂੰ ਕਿਥੋਂ ਕੁਮੱਤਿ ਆ ਗਈ ਹੈ । ਗੁਰੂ ਨਾਨਕ ਸਾਹਿਬ ਜੀ ਤਾਂ ਫੁਰਮਾਇਆ ਸੀ :

ਗੁਰ ਸਾਖੀ ਜੋਤਿ ਪਰਗਟ ਹੋਇ
ਜੋ ਤਿਸ ਭਾਵੈ ਸੋ ਆਰਤੀ ਹੋਇ ॥

ਹੁਣ ਆਪ ਹੀ ਫੈਸਲਾ ਕਰੋ ਕਿ ਗੁਰੂ ਸਾਹਿਬ ਵਲੋਂ ਇਤਨਾ ਸਪੱਸ਼ਟ ਫੁਰਮਾਣ ਹੋਣ ਦੇ ਬਾਵਜੂਦ ਵੀ ਜੇ ਅਸੀਂ ਅਜੇਹੇ ਕਰਮ ਕਾਂਡ ਹੀ ਕਰਨੇ ਹਨ ਤਾਂ ਕੀ ਅਸੀਂ ਗੁਰੂ ਨਾਨਕ ਦੇ ਸਿੱਖ ਹਾਂ ਜਾਂ ਫਿਰ......

## 30. ਛੋਡੀਲੇ ਪਾਖੰਡਾ :

ਅੱਜ ਸ਼ਾਇਦ ਸਿੱਖ ਕੇਸ ਦਾੜ੍ਹੀ ਵਾਲਾ ਇਕ ਬ੍ਰਾਹਮਣੀ ਸਿੱਖ ਬਣ ਕੇ ਰਹਿ ਗਿਆ ਹੈ । ਅੱਜ ਸਾਡੇ ਘਰਾਂ ਵਿਚ ਕੋਈ ਅਜਿਹੀ ਰਸਮ ਨਹੀਂ ਹੈ ਜਿਸ ਵਿਚੋਂ ਬਿਪ੍ਰਨ, ਸਨਾਤਨੀ, ਅਨਮਤੀ ਤੇ ਹੋਰ ਦੰਭੀ ਰੀਤਾਂ ਦੀ ਝਲਕ ਨਾ ਪੈਂਦੀ ਹੋਵੇ ।

ਗੁਰੂ ਫੁਰਮਾਣ ਹੈ :

ਭਾਈ ਰੇ ਗੁਰਮੁਖ ਬੂਝੈ ਕੋਇ
ਬਿਨ ਬੂਝੇ ਕਰਮ ਕਮਾਵਣੇ, ਜਨਮ ਪਦਾਰਥ ਖੋਇ
(ਸਿਰੀ ਰਾਗ ਮ: ੩)

ਪਰ ਅ ਜੀ ਬਿਨਾਂ ਸੋਚੇ ਸਮਝੇ ਅਨਮਤੀਆਂ ਦੇ ਤੀਰਥਾਂ ਦੀਆਂ ਯਾਤਰਾਵਾਂ, ਦੇਵੀ ਦੇਵਤਿਆਂ ਦੇ ਜਗਰਾਤੇ ਕਰਦੇ, ਦੇਵੀ ਦਿਉਤਿਆਂ ਦੀਆਂ ਮੰਨਤਾਂ ਮੰਨਦੇ, ਵਰਤ ਰਖਦੇ, ਕੰਜਕਾ ਖੁਆਉਂਦੇ, ਧਾਗੇ ਤਵੀਤਾਂ, ਥਿਆਹ, ਸਿਖਾ, ਭਦਣ, ਪੁੱਛਣਾ, ਸੁੱਖਣਾ, ਗ੍ਰਹਿ ਪੂਜਾ ਆਦਿ ਕਰਮਾਂ ਵਿਚ ਹੀ ਆਪਣਾ ਭਲਾ ਸਮਝਣ ਲਗ ਪਏ ਹਾਂ। ਬ੍ਰਾਮਹਣਵਾਦੀ ਖਿਆਲਾਂ ਅਧੀਨ ਮ੍ਰਿਤਕ ਪ੍ਰਾਣੀ ਦੇ ਭੋਗ ਉਪਰੰਤ ਕੱਪੜੇ ਅਤੇ ਹੋਰ ਸਾਮੱਗਰੀ ਦਿਤੀ ਜਾਂਦੀ ਹੈ ਤਾਂ ਕਿ ਉਸਨੂੰ ਅਗਲੀ ਦੁਨੀਆਂ ਵਿਚ ਮਿਲ ਜਾਣ। ਤਰ੍ਹਾਂ ਤਰ੍ਹਾਂ ਦੀਆਂ ਮੜੀਆਂ ਮਸਾਣਾਂ ਦੀ ਪੂਜਾ ਕੀਤੀ ਜਾ ਰਹੀ ਹੈ। ਕਹਿਣ ਦਾ ਭਾਵ ਕਿ ਅਸੀਂ ਆਪਣਾ ਨਿਆਰਾਪਣ ਖਤਮ ਕਰਨ ਤੇ ਤੁਲੇ ਹੋਏ ਹਾਂ। ਗੁਰੂ ਸਾਹਿਬਾਨ ਨੇ ਇਸੇ ਲਈ ਤਾਂ ਕਿਹਾ ਸੀ :

ਜਬ ਇਹ ਗਹੈ ਬਿਪ੍ਰਨ ਕੀ ਰੀਤ
ਮੈਂ ਨਾ ਕਰੂ ਇਨ ਕੀ ਪ੍ਰਤੀਤ (ਪਾ: ੧੦)

ਆਉ ਫੈਸਲਾ ਕਰੀਏ ! ਕਿ ਬਿਪ੍ਰਨ ਕੀ ਰੀਤ ਲੈਣੀ ਹੈ ਜਾਂ ਗੁਰੂ ਦੁਆਰਾ ਪ੍ਰਤੀਤ ਲੈਣੀ ਹੈ।

## 31. **ਜਨਮ ਦਿਨ** :

ਪੱਛਮੀ ਸਭਿਆਚਾਰ ਦੀ ਨਕਲ ਕਰਦਿਆਂ ਅਸੀਂ ਆਪਣੇ ਬੱਚਿਆਂ ਦੇ ਜਨਮਦਿਨ ਬੜੇ ਅਜੀਬੋ ਗਰੀਬ ਢੰਗ ਮਨਾਉਣੇ ਸ਼ੁਰੂ ਕਰ ਦਿਤੇ ਹਨ। ਪਹਿਲਾਂ ਮੇਜ਼ ਤੇ ਮੋਮਬੱਤੀਆਂ ਲਾ ਕੇ ਜਲਾਈਆਂ ਜਾਂਦੀਆਂ ਹਨ ਪਰ ਬੱਚੇ ਤੋਂ ਫੂਕ ਮਰਵਾ ਕੇ ਬੁਝਾ ਦਿਤੀਆਂ ਜਾਂਦੀਆਂ ਹਨ। ਇਸ ਸਭ ਕੁਝ ਦਾ ਕੀ ਮਤਲਬ ਹੋਇਆ, ਇਹ ਤਾਂ ਜਨਮ-ਦਿਨ ਮਨਾਉਣ ਵਾਲਿਆਂ ਨੂੰ ਵੀ ਨਹੀਂ ਪਤਾ। ਇਥੇ ਤਾਂ ਉਹੀ ਗੱਲ ਹੈ ਕਿ :

ਦੇਖਾ ਦੇਖੀ ਸਭ ਕਰੈ, ਮਨਮੁਖ ਬੂਝ ਨ ਪਾਇ ॥

ਜੇ ਅਸੀਂ ਬੱਚਿਆਂ ਦਾ ਜਨਮਦਿਨ ਮਨਾਉਣਾ ਹੀ ਹੈ ਤਾਂ, ਗੁਰਦੁਆਰੇ ਜਾ ਕੇ

ਅਰਦਾਸ ਕਰਵਾਈ ਜਾ ਸਕਦੀ ਹੈ। ਬੱਚੇ ਨੂੰ ਉਸ ਦੀ ਰੁਚੀ ਮੁਤਾਬਿਕ ਗੁਰਮਤਿ ਦਾ ਲਿਟ੍ਰੇਚਰ ਦੇਣਾ ਚਾਹੀਦਾ ਹੈ, ਅਤੇ ਗੁਰੂ ਸਾਹਿਬ ਕੋਲੋਂ ਅਸ਼ੀਰਵਾਦ ਲੈਣਾ ਚਾਹੀਦਾ ਹੈ।

## 32. ਦਾਨੀ ਜਾਂ ਅਗਿਆਨੀ :

ਅਕਸਰ ਸਾਡੇ ਰਾਗੀ ਪਾਠੀ, ਪ੍ਰਚਾਰਕ ਆਦਿ ਐਲਾਨ ਕਰਦੇ ਰਹਿੰਦੇ ਹਨ ਕਿ—ਫਲਾਣੇ ਦਾਨੀ ਸਿੰਘ ਨੇ ਇਤਨੀ ਮਾਇਆ ਗੁਰਦੁਆਰੇ ਲਈ ਦਾਨ ਦਿੱਤੀ ਹੈ, ਇਤਨਾ ਦਾਨ ਬਖਸ਼ਿਆ ਹੈ। ਇਹ ਦਾਨ ਕਿਸ ਤਰ੍ਹਾਂ ਦੀ ਕਮਾਈ ਵਿਚੋਂ ਦਿਤਾ ਜਾਂਦਾ ਹੈ। ਉਸਦਾ ਤਾਂ ਸਭ ਨੂੰ ਪਤਾ ਹੀ ਹੈ, ਪਰ ਫਿਰ ਵੀ ਅਸੀਂ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਅਜੇਹੇ ਸ਼ਬਦ ਵਰਤਨ ਤੋਂ ਸੰਕੋਚ ਨਹੀਂ ਕਰਦੇ ਜੋ ਕਿ ਸਰਾਸਰ ਮਰਿਯਾਦਾ ਦੇ ਵਿਰੁੱਧ ਹੈ। ਫੁਰਮਾਣ ਹੈ :

ਜੇ ਕੋ ਹੋਇ ਬਹੈ ਦਾਤਾਰ
ਤਿਸੁ ਦੇਣਗਰ ਜਾਨੈ ਗਾਵਾਰ ॥ (282)

ਅਸੀਂ ਤੇ ਸਗੋਂ ਆਪਣੀਆਂ ਮਨੋਕਾਮਨਾਵਾਂ ਦੀ ਪੂਰਤੀ ਵਾਸਤੇ ਗੁਰੂ ਜੀ ਅੱਗੇ ਅਰਦਾਸਾਂ ਕਰਦੇ ਹਾਂ, ਦਾਤਾਂ ਮੰਗਦੇ ਹਾਂ। ਤੇ ਭਾਈ, ਫਿਰ ਮੰਗਣ ਵਾਲਾ ਦਾਨੀ ਕਿੰਝ ਹੋ ਗਿਆ ? ਸੋ ਸੱਚਾ ਸਿੱਖ ਕਦੀ ਵੀ ਦਾਨ ਸ਼ਬਦ ਨਹੀਂ ਵਰਤਦਾ, ਜੋ ਗੁਰੂ ਦੀਆਂ ਬਖਸ਼ੀਆਂ ਦਾਤਾਂ ਵਿਚੋਂ ਕੁਝ ਗੁਰੂ ਲੇਖੇ ਦੇਂਦਾ ਹੈ ਤਾਂ ਉਹ ਭੇਟ ਕਰਦਾ ਹੈ।

## 33. ਦੇਗ :

ਸਿੱਖ ਰਹਿਤ ਮਰਿਯਾਦਾ ਅਨੁਸਾਰ ਪ੍ਰਸ਼ਾਦ ਦੇ ਤੌਰ ਤੇ ਸਿਰਫ ਦੇਗ ਦਾ ਹੀ ਵਿਧਾਨ ਹੈ। ਇਹ ਦੇਗ ਵੀ ਸਵੱਛ ਸਥਾਨ ਤੇ (ਭਾਵ ਗੋਬਰ ਆਦਿ ਦੇ ਚੁੱਲੇ ਦੀ ਵਰਤੋਂ ਨਾ ਹੋਵੇ), ਆਟਾ, ਮਿੱਠਾ ਤੇ ਘਿਉ ਤਿੰਨੇ ਚੀਜ਼ਾਂ ਇਕ ਮਾਤਰਾ ਵਿਚ ਲੈ ਕੇ ਬਣਾਉਣ ਦਾ ਵਿਧਾਨ ਹੈ। ਪਰ ਅਨਮਤੀਆਂ ਵੱਲ ਵੇਖ ਅੱਜ ਅਸੀਂ ਦੇਗ ਦੀ ਥਾਂ ਘੁੰਗਣੀਆਂ, ਬਧਾਨੇ ਜਾਂ ਅਜਿਹੀਆਂ ਹੀ ਹੋਰ ਚੀਜ਼ਾਂ ਦਾ ਰਿਵਾਜ ਸ਼ੁਰੂ ਕਰ ਦਿਤਾ ਹੈ। ਹੋਰ ਤੇ ਹੋਰ, ਸੰਗਤਾਂ ਦੀ ਡਿਊਟੀ ਲਗਾਈ ਜਾਂਦੀ ਹੈ ਕਿ ਬਈ ਅੱਜ ਪ੍ਰਸ਼ਾਦ ਦੀ ਤੇਰੀ ਵਾਰੀ ਹੈ। ਹੁਣ ਉਹ ਘਰ ਪ੍ਰਸ਼ਾਦ ਕਿਸ ਤਰ੍ਹਾਂ ਤਿਆਰ ਕਰਦੇ ਹਨ ਇਹ

ਤਾਂ ਜਾਂ ਉਹ ਅਤੇ ਜਾ ਗੁਰੂ ਸਾਹਿਬਾਨ ਹੀ ਜਾਣਦੇ ਹਨ। ਲੋੜ ਹੈ, ਮਰਿਯਾਦਾ ਅਪਨਾਉਣ ਦੀ ਕਿਉਂਕਿ ਸਿੱਖੀ ਵਿਚ ਕੇਵਲ ਦੇਗ ਤੇਗ ਹੀ ਫਤਹਿ ਹੈ।

### 34. ਨਗਰ ਕੀਰਤਨ :

ਗੁਰਪੁਰਬਾਂ ਜਾ ਪ੍ਰਭਾਤ ਫੇਰੀਆ ਜਾਂ ਹੋਰ ਕਿਸੇ ਖਾਸ ਦਿਵਸ ਤੇ ਜਦ ਮਹਾਰਾਜ ਜੀ ਦੀ ਸਵਾਰੀ ਦੇ ਤਾਬੇ ਵੱਖ ਵੱਖ ਸ਼ਬਦੀ ਜੱਥੇ ਕੀਰਤਨ ਕਰਦੇ ਹੋਏ ਨਗਰ ਵਿਚ ਦੀ ਲੰਘਦੇ ਹਨ ਤਾਂ ਇਸਨੂੰ ਨਗਰ ਕੀਰਤਨ ਕਹਿੰਦੇ ਹਨ। ਪਰ ਅਸੀਂ ਨਾਸਮਝੀ ਵਿਚ ਖਾਲਸੇ ਦੀ ਚੜ੍ਹਦੀ ਕਲਾਂ ਵਾਲੇ ਬੋਲਿਆ ਵਿਚ ਵੀ ਮਿਲਾਵਟ ਕਰਨੀ ਸ਼ੁਰੂ ਕਰ ਦਿਤੀ ਹੈ। ਨਗਰ ਕੀਰਤਨ ਦੀ ਥਾਂ ਅਸੀਂ 'ਜਲੂਸ' ਸ਼ਬਦ ਦਾ ਪ੍ਰਯੋਗ ਕਰ, ਸਿੱਖੀ ਦਾ ਸੱਚੀਮੁੱਚੀ ਹੀ ਜਲੂਸ ਕੱਢਣ ਤੇ ਤੁਲੇ ਹੋਏ ਹਾਂ। ਸ਼ਬਦ ਕੀਰਤਨ ਦੀ ਮਹਾਨਤਾ ਨੂੰ ਸਮਝਦਿਆਂ ਹੋਇਆ ਕੇਵਲ 'ਨਗਰ ਕੀਰਤਨ' ਹੀ ਕਹਿਣਾ ਤੇ ਲਿਖਣਾ ਚਾਹੀਦਾ ਹੈ।

### 35. ਨਾਨਕ ਬਾਟਾ :

ਬ੍ਰਾਹਮਣਾ ਦੇ ਠਾਕਰਾਂ ਨੂੰ ਭੋਗ ਲੁਆਉਣ ਦੀ ਰੀਤੀ ਦੀ ਨਕਲ ਕਰਦਿਆਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਭੋਗ ਲਵਾਉਣਾ ਸ਼ੁਰੂ ਕਰ ਦਿਤਾ ਹੈ। ਕਹਿਣ ਦਾ ਭਾਵ ਕਿ ਅਸੀਂ ਗੁਰੂ ਸਾਹਿਬ ਜੀ ਨੂੰ ਪ੍ਰਸ਼ਾਦ ਛਕਾ ਰਹੇ ਹਾਂ। ਇਸਦੇ ਲਈ ਅਸੀਂ ਗੁਰੂ ਜੀ ਵਾਸਤੇ ਕੋਲੀ ਵਿਚ ਪ੍ਰਸ਼ਾਦ ਰੱਖਕੇ ਇਸਨੂੰ 'ਨਾਨਕ ਬਾਟਾ' ਕਹਿੰਦੇ ਹਾਂ। ਅਸਲ ਵਿਚ ਇਹ ਤਾਬਿਆ ਬੈਠੇ ਸਿੰਘ ਵਾਸਤੇ ਹੁੰਦਾ ਹੈ, ਕਿਉਂਕਿ ਸੰਗਤ ਦਾ ਮੁੱਖੀ ਹੋਣ ਕਾਰਨ, ਪੰਜਾ ਪਿਆਰਿਆਂ ਪਿੱਛੋਂ ਪਹਿਲੋਂ ਪ੍ਰਸ਼ਾਦ ਲੈਣਾ ਉਸਦਾ ਹੱਕ ਬਣਦਾ ਹੈ। ਤਾਬਿਆ ਬੈਠੇ ਸਿੰਘ ਨੂੰ ਦੋਹਰਾ ਗੱਫਾ ਦੇਣਾ ਵੀ ਅਯੋਗ ਹੈ।

### 36. ਨਾਨਕ ਨਿਵਾਸ :

ਇਕ ਹੋਰ ਫੈਸ਼ਨ ਜੋ ਕਾਫੀ ਪ੍ਰਚੁਲਿੱਤ ਹੋ ਗਿਆ ਹੈ, ਉਹ ਹੈ ਆਪਣੇ ਘਰਾਂ ਦੇ ਬਾਹਰ ਨਾਨਕ ਨਿਵਾਸ ਜਾਂ ਦਸ਼ਮੇਸ਼ ਨਿਵਾਸ ਆਦਿ ਲਿਖਣਾ। ਇਹ ਸਰਾਸਰ ਮਨਮਤਿ ਹੈ। ਕਿਉਂਕਿ ਉਪਰ ਵੀ ਵਿਚਾਰ ਦਿਤੀ ਜਾ ਚੁਕੀ ਹੈ ਕਿ ਜਿਹੜੇ ਗੁਰਦੁਆਰੇ ਇਤਿਹਾਸਿਕ ਨਹੀਂ ਹਨ, ਉਹਨਾਂ ਦੇ ਨਾਂ ਗੁਰੂ ਸਾਹਿਬਾਨ ਦੇ ਨਾਮਾਂ ਤੇ ਰੱਖਣੇ ਯੋਗ ਨਹੀਂ ਹਨ। ਤੇ ਆਪਣੇ ਘਰਾਂ ਵਾਸਤੇ ਤਾਂ ਗੁਰੂ ਸਾਹਿਬ ਦੇ ਨਾਮ

ਦੀ ਐਸੀ ਸ਼ਸਤੀ ਵਰਤੋਂ ਨਹੀਂ ਹੋਣੀ ਚਾਹੀਦੀ । ਵਾਪਾਰਿਕ ਸੰਸਥਾਵਾਂ ਦੇ ਨਾਮ ਵੀ ਇਸੇ ਤਰ੍ਹਾਂ ਰੱਖਣੇ, ਘਰਾਂ ਤੋਂ ਵੀ ਵੱਡੀ ਮਨਮਤਿ ਹੈ, ਕਿਉਂਕਿ ਇਹਨਾਂ ਹੀ ਵਪਾਰਕ ਸੰਸਥਾਵਾਂ ਵਿਚ ਫਿਰ ਬੇਈਮਾਨੀ ਤੇ ਝੂਠ ਦਾ ਆਸਰਾ ਲਿਆ ਜਾਂਦਾ ਹੈ । ਗੁਰੂ ਸਾਹਿਬ ਦਾ ਨਿਵਾਸ ਆਪਣੇ ਹਿਰਦੇ ਵਿਚ ਕਰਾਉ, ਤਾਂ ਕਿ ਸਾਡਾ ਹਿਰਦਾ ਸ਼ੁੱਧ ਹੋ ਜਾਵੇ ਤੇ ਵਿਚਾਰਾਂ ਦੀ ਮੈਲ ਖਤਮ ਹੋ ਜਾਵੇ ।

## 37. ਪ੍ਰਕਾਸ਼ :

ਪ੍ਰਕਾਸ਼ ਦਾ ਅਰਥ ਜਨਮ ਨਹੀਂ, ਸਗੋਂ ਧਰਮ ਗਿਆਨ ਦਾ ਪ੍ਰਗਟਾਵਾ ਹੈ । ਪ੍ਰਕਾਸ਼ ਵਿਚ ਪਹਿਲ, ਧਰਮ ਗਿਆਨ ਦੀ ਹੀ ਹੁੰਦੀ ਹੈ । ਜਦ ਬਾਣੀ, ਗੁਰੂ ਗ੍ਰੰਥ ਸਾਹਿਬ ਦਾ ਘਰ ਜਾਂ ਗੁਰਦੁਆਰੇ ਵਿਖੇ ਪ੍ਰਕਾਸ਼ ਕੀਤਾ ਜਾਂਦਾ ਹੈ ਤਾਂ ਇਸ ਦਾ ਮਤਲਬ ਇਹ ਹੁੰਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦਾ 'ਗਿਆਨ ਪ੍ਰਕਾਸ਼' ਸਾਖਿਅਤ ਕਰ ਦਿੱਤਾ ਗਿਆ ਹੈ । 'ਪ੍ਰਕਾਸ਼' ਨੂੰ ਕਿਸੇ ਹੋਰ ਅਰਥਾਂ ਵਿਚ ਲੈਣਾ ਗਲਤ ਹੈ ।

## 38. ਪਵਿੱਤਰ ਸ਼ਹਿਰ ਤੇ ਗੁਰਧਾਮਾਂ ਦੇ ਨਾਮ :

ਸਿੱਖ ਇਤਿਹਾਸ ਨਾਲ ਸਬੰਧਤ ਨਗਰਾਂ ਖਾਸ ਕਰਕੇ ਜਿਨ੍ਹਾਂ ਨੂੰ ਗੁਰੂ ਸਾਹਿਬਾਨ ਦੀ ਚਰਣ ਛੋਹ ਪ੍ਰਾਪਤ ਹੈ, ਸਿੱਖ ਹਮੇਸ਼ਾਂ ਸਤਿਕਾਰ ਨਾਲ 'ਸ੍ਰੀ' ਅਤੇ 'ਸਾਹਿਬ' ਸ਼ਬਦ ਵਰਤਦੇ ਹਨ । ਜਿਵੇਂ : ਸ੍ਰੀ ਅਨੰਦਪੁਰ ਸਾਹਿਬ । ਪਰ ਅਨਜਾਣਪੁਣੇ ਵਿਚ ਹੀ ਕਈ ਵਾਰ ਅਸੀਂ ਇਹ ਪਵਿੱਤਰ ਨਾਮ ਵਿਗਾੜਕੇ ਲੈਣੇ ਸ਼ੁਰੂ ਕਰ ਦਿਤੇ ਹਨ । ਇਸ ਨਾਲ ਜਿਥੇ ਸ਼ਬਦ ਵਿਗੜਦੇ ਹਨ ਉਥੇ ਅਰਥਾਂ ਦੇ ਅਨਰਥ ਵੀ ਹੋ ਜਾਂਦੇ ਹਨ । ਮਿਸਾਲ ਲਈ—ਅੰਮ੍ਰਿਤਸਰ ਸਾਹਿਬ ਨੂੰ ਅੰਬਰਸਰ ਜਾਂ ਮੁਕਤਸਰ ਸਾਹਿਬ ਨੂੰ 'ਮੁਗਸਰ' ਜਾਂ 'ਪਾਉਂਟਾ ਸਾਹਿਬ' ਨੂੰ 'ਪੌਂਟੇ ਸਾਹਿਬ' ਕਹਿਣਾ ਸਰਾਸਰ ਗਲਤ ਹੈ । ਸੋ ਸਾਨੂੰ ਪਵਿੱਤਰ ਸ਼ਹਿਰਾਂ ਦੇ ਨਾਮ ਸਹੀ ਕਰ ਕੇ ਹੀ ਉਚਰਾਣੇ ਚਾਹੀਦੇ ਹਨ ।

## 39. ਪਾਠ ਕਰਨ ਸਮੇਂ :

ਕਈ ਪਾਠੀ ਸਿੰਘ ਪਾਠ ਕਰਦੇ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਪੈਰਾਂ ਦੀਆਂ ਉਂਗਲੀਆਂ ਪਕੜਦੇ ਹਨ ਜਾਂ ਰੁਮਾਲ ਨਾਲ ਨਕ ਸਾਫ਼ ਕਰਦੇ ਹਨ ਤੇ ਫਿਰ ਉਹਨਾਂ ਹੀ ਹੱਥਾਂ ਨਾਲ ਪੰਨਾ ਪਰਤਦੇ ਹਨ ਐਸਾ ਕਰਨਾ ਬਿਲਕੁਲ ਠੀਕ ਨਹੀਂ ਹੈ । ਪਾਠ ਕਰਨ ਸਮੇਂ ਮੰਜੀ ਸਾਹਿਬ ਤੇ ਕੂਹਣੀਆਂ ਟਿਕਾ ਕੇ ਬੈਠਣਾ

ਵੀ ਠੀਕ ਨਹੀਂ ਹੈ । ਪਾਠ ਭਾਵੇ ਥੋੜਾ ਸਮਾਂ ਕਰੋ, ਪਰ ਇਕਾਗਰ ਚਿੱਤ ਤੇ ਸਾਵਧਾਨ ਹੋ ਕੇ, ਸ਼ਰਧਾਵਸ ਪਾਠ ਕਰੋ ।

## 40. ਪੋਥੀਆਂ ਦਾ ਸਤਿਕਾਰ :

ਇਹ ਆਮ ਵੇਖਣ ਵਿਚ ਆਉਂਦਾ ਹੈ ਕਿ ਭਾਵੇਂ ਘਰ ਹੋਵੇ ਜਾਂ ਗੁਰਦੁਆਰਾ ਸਾਹਿਬ, ਬਾਣੀ ਦੇ ਗੁਟਕੇ, ਕੀਰਤਨ ਦੀਆਂ ਪੋਥੀਆਂ, ਬਿਨਾਂ ਰੁਮਾਲਿਆ ਤੋਂ ਉਂਝ ਹੀ ਪਈਆ ਹੁੰਦੀਆਂ ਹਨ । ਘਰਾਂ ਵਿਚ ਤਾਂ ਗੁਟਕਿਆਂ ਤੇ ਪੋਥੀਆਂ ਲਈ ਕੋਈ ਸਥਾਨ ਵੀ ਨਿਸ਼ਚਿਤ ਨਹੀਂ ਹੁੰਦਾ । ਜਿਥੇ ਪਾਠ ਕੀਤਾ, ਉਥੇ ਹੀ ਗੁਟਕਾ ਰੱਖ ਦਿਤਾ । ਇਹ ਸਰਾਸਰ ਗਲਤ ਹੈ । ਬਾਣੀ ਦਾ ਸਤਿਕਾਰ ਕਰਨਾ ਸਾਡਾ ਫਰਜ਼ ਹੈ । ਸੋ ਸਾਨੂੰ ਗੁਟਕੇ ਤੇ ਪੋਥੀਆਂ ਨੂੰ ਰੁਮਾਲਿਆਂ ਵਿਚ ਲਪੇਟ ਕੇ ਉਚਿਤ ਸਥਾਨਾਂ ਤੇ ਰੱਖਣਾ ਚਾਹੀਦਾ ਹੈ ।

ਕੀਰਤਨ ਪ੍ਰਭੂ ਭਗਤੀ ਦਾ ਉਤਮ ਵਸੀਲਾ ਹੈ । ਗੁਰੂ ਫੁਰਮਾਨ ਹੈ ।
ਕਲਜੁਗ ਮਹਿ ਕੀਰਤਨੁ ਪ੍ਰਧਾਨਾ, ਗੁਰਮਤਿ ਜਪੀਐ ਲਾਇ ਧਿਆਨਾ ॥

## 41. ਫਿਲਮੀ ਧੁਨਾਂ ਦੀ ਵਰਤੋਂ :

ਅੱਜ ਗੁਰੂ ਘਰ ਵਿਚ ਕੋਈ ਵਿਰਲਾ ਕੀਰਤਨੀਆ ਹੀ ਮਿਲਦਾ ਹੈ, ਜਿਹੜਾ ਬਾਣੀ ਨੂੰ ਉਸੇ ਰਾਗ ਵਿਚ, ਉਸ ਘਰ ਵਿਚ ਗਾਵੇ, ਜਿਸ ਵਿਚ ਗਾਉਣ ਦਾ ਉਪਦੇਸ਼ ਬਾਣੀ ਸਾਨੂੰ ਦਿੰਦੀ ਹੈ । ਇਸ ਦੇ ਉਲਟ ਅੱਜ ਫਿਲਮੀ ਧੁਨਾਂ ਤੇ ਕੀਰਤਨ ਕਰਨ ਦੀ ਲਾਹਨਤ ਸ਼ੁਰੂ ਹੋ ਚੁੱਕੀ ਹੈ, ਜੋ ਕਿ ਕੀਰਤਨ ਦੀ ਮਹਾਨਤਾ ਨੂੰ ਛੁਟਿਆਉਂਦੀ ਹੈ । ਰਾਗੀ ਸਿੰਘਾਂ ਦੀ ਹਜ਼ੂਰੀ 'ਚ ਬੇਨਤੀ ਹੈ ਕਿ ਇਸ ਪਾਸੇ ਧਿਆਨ ਦੇਣ । ਨਾਲ ਹੀ ਚਾਹੀਦਾ ਹੈ ਕਿ 'ਰਹਾਉ' ਦੀ ਤੁਕ ਨੂੰ ਸਥਾਈ ਬਣਾਇਆ ਜਾਵੇ ਤੇ ਤਾਲ ਪੂਰੀ ਕਰਨ ਲਈ ਵਾਧੂ ਸ਼ਬਦ ਆਪਣੇ ਕੋਲੋਂ ਨਾ ਜੋੜੇ ਜਾਣ ।

## 42. ਬਾਣੀਆਂ ਦੇ ਸਹੀ ਨਾਂ :

ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਬਾਣੀ ਨੂੰ ਉਹਨਾਂ ਦੇ ਸਹੀ ਨਾਂ ਨਾਲ ਹੀ ਬੋਲੀਏ । ਮਿਸਾਲ ਦੇ ਤੌਰ ਤੇ ਰਾਤ ਨੂੰ ਪੜ੍ਹਨ ਵਾਲੀ ਬਾਣੀ ਦਾ 'ਸੋਹਿਲਾ' ਨਾ ਹੈ, ਪਰ ਅਸੀਂ 'ਕੀਰਤਨ ਸੋਹਿਲਾ' ਕਹਿੰਦੇ ਹਾਂ । ਇਸੇ ਤਰ੍ਹਾਂ ਰਹਿਰਾਸ ਸਾਹਿਬ ਜੋ ਕਿ (ਸੋ ਦਰੁ) ਤੋਂ ਸ਼ੁਰੂ ਹੁੰਦੀ ਹੈ, ਉਸ ਨੂੰ ਵੀ ਰਹਿਰਾਸ ਸਾਹਿਬ ਹੀ ਕਹਿਣਾ

ਚਾਹੀਦਾ ਹੈ, ਨਾ ਕਿ 'ਸੌਦਰੁ ਰਹਿਰਾਸ ਸਾਹਿਬ', ਇਸੇ ਤਰ੍ਹਾਂ 'ਜਪੁ' ਬਾਣੀ ਹੈ, ਅਸੀਂ ਸਤਿਕਾਰ ਨਾਲ 'ਜੀ' ਨਾਲ ਲਗਾ ਦਿੰਦੇ ਹਾਂ, ਪਰ ਕਾਹਲੀ ਕਾਹਲੀ ਜਪੁਜੀ ਸਾਹਿਬ ਹੀ ਉਚਾਰਣ ਕਰਦੇ ਹਾਂ। ਸੋ ਬਾਣੀਆਂ ਦੇ ਸਹੀ ਨਾਂ ਹੀ ਉਚਾਰਣੇ ਚਾਹੀਦੇ ਹਨ।

## 43. ਬਾਣੀ ਦਾ ਸ਼ੁੱਧ ਤੇ ਸਹੀ ਉਚਾਰਣ :

ਗੁਰੂ ਫੁਰਮਾਣ ਹੈ :

ਅਕਲੀ ਸਾਹਿਬ ਸੇਵੀਐ ਅਕਲੀ ਪਾਈਐ ਮਾਨ
ਅਕਲੀ ਪੜਿ ਕੈ ਬੁਝੀਐ ਅਕਲੀ ਕੀਚੈ ਦਾਨ (ਪੰਨਾ 1243)

ਉਪਰੋਕਤ ਹੁਕਮਾਂ ਅਨੁਸਾਰ ਬਾਣੀ ਨੂੰ ਪੜਦਿਆਂ ਅਕਲ ਨੂੰ ਹਾਜ਼ਰ ਨਾਜ਼ਰ ਰੱਖੋ। ਜੇ ਗੁਰੂ ਸਾਹਿਬ ਨੇ 'ਕੇ' ਅਤੇ 'ਕੈ' ਦਾ ਗਲਤ ਉਚਾਰਨ ਕਰਨ ਤੇ ਸਿੱਖ ਨੂੰ ਤਾੜਨਾ ਕੀਤੀ ਸੀ ਤਾਂ ਅਸੀਂ ਵੀ ਤਾਂ ਉਸੇ ਗੁਰੂ ਦੇ ਸਿੱਖ ਹਾਂ। ਪਰ ਅਸੀਂ ਲਗਾਂ, ਮਾਤਰਾ ਦਾ ਬਿਲਕੁਲ ਖਿਆਲ ਨਹੀਂ ਰਖਦੇ। ਮਿਸਾਲ ਦੇ ਤੌਰ ਤੇ, ਦਰਬਾਰ ਸਾਹਿਬ, ਅੰਮ੍ਰਿਤਸਰ ਤੇ ਹਰ ਰੋਜ਼ ਸਵੇਰੇ ਪੜਿਆ ਜਾਂਦਾ ਸਲੋਕ 'ਸਜਣੁ ਸਚਾ ਪਾਤਿਸ਼ਾਹੁ' ਵਿਚ 'ਸਿਰ ਸਾਹਾ' ਦੇ 'ਸ਼ਾਹ' ਦੀ ਜਗ੍ਹਾ 'ਦੇ' ਹੀ ਪੜਿਆ ਜਾਂਦਾ ਹੈ। ਇਸ ਤੁਕ ਵਿਚ ਸ਼ੁਧ ਉਚਾਰਣ ਹੈ, ਪਾਤਿਸਾਹੁ ਦਾ ਪਾਤਸ਼ਾਹ, ਸ਼ਾਹਾ ਦਾ ਸ਼ਾਹਾ ਸ਼ਾਹੁ ਦਾ ਸ਼ਾਹ, ਵੇਸਾਹੁ ਦਾ ਵੇਸਾਹਾ ਇਹਨਾਂ ਸ਼ਬਦਾਂ ਨੂੰ ਪਾਤਸਾਹੋ, ਸਾਹੇ, ਵੇਸਾਹੋ ਆਦਿ ਪੜ੍ਹਨਾ ਅਸ਼ੁੱਧ ਪਾਠ ਹੈ। ਉਂਝ ਵੀ ਅੱਜ ਸਾਡਾਮਨ ਗੁਰਬਾਣੀ ਪੜ੍ਹਨ ਵੇਲੇ ਕਿਧਰੇ ਹੋਰ ਹੀ ਹੁੰਦਾ ਹੈ। ਅਰਦਾਸ ਵੇਲੇ 'ਤੁਮ ਤੇ ਹੋਇ' ਦੀ ਬਜਾਏ 'ਤੁਮ ਸੇ ਹੋਇ' ਤੇ 'ਊਚੇ ਤੇ ਊਚਾ ਭਗਵੰਤ' ਦੀ ਜਗਹ 'ਊਚੇ ਸੇ ਊਚਾ ਭਗਵੰਤ', ਤੇ ਹੋਰ ਅਜਿਹੀਆਂ ਅਨੇਕਾਂ ਹੀ ਮਿਸਾਲਾਂ ਹਨ, ਜਿਹੜੀਆਂ ਜਾਣਦੇ ਬੁਝਦੇ ਹੋਏ ਵੀ ਪਤਾ ਨਹੀਂ ਅਸੀਂ ਛੱਡਣ ਨੂੰ ਕਿਉਂ ਤਿਆਰ ਨਹੀਂ ਹੁੰਦੇ। ਲੋੜ ਹੈ ਗੁਰਬਾਣੀ ਨੂੰ ਪੜ੍ਹਨ ਵੇਲੇ ਮਨ ਇਕਾਗਰ ਕਰਨ ਦੀ ਤੇ ਅੱਖਾਂ ਖੋਲ ਕੇ ਪੜ੍ਹਨ ਦੀ, ਤਾਂ ਕਿ ਜਿਤਨਾ ਹੋ ਸਕੇ, ਸ਼ੁਧ ਪਾਠ ਹੀ ਹੋਵੇ।

## 44. ਭਾਨ ਚੁੱਕਣਾ :

ਸ੍ਰੀ ਗੁਰੂ ਗ੍ਰੰਥ ਸਾਹਿਬ ਅਗੇ ਵੱਡਾ ਨੋਟ ਰਖ ਕੇ ਛੋਟੇ ਨੋਟ ਚੁਕਨੇ ਜਾਂ ਭਾਨ

ਚੁਕਣਾ ਬਿਲਕੁਲ ਸੋਭਾ ਨਹੀਂ ਦਿੰਦਾ । ਜੋ ਵੀ ਗੁਰੂ ਅਗੇ ਭੇਟ ਕਰਨਾ ਹੈ ਉਹ ਘਰੋਂ ਹੀ ਲੈ ਕੇ ਆਵੋ । ਜੇ ਲੋੜ ਪਵੇ ਤਾਂ ਗੁਰਦੁਆਰੇ ਤੋਂ ਬਾਹਰ, ਜਾਂ ਦਫਤਰ ਆਦਿ ਤੋਂ ਪੈਸੇ ਜਾ ਨੋਟ ਤੁੜਵਾਏ ਜਾ ਸਕਦੇ ਹਨ । ਇਸਦੇ ਨਾਲ ਹੀ ਜੋ ਵੀ ਭੇਟਾ ਹੈ ਉਹ ਸਤਿਕਾਰ ਸਹਿਤ ਅਰਪਨ ਕਰਨੀ ਚਾਹੀਦੀ ਹੈ । ਕਈ ਵਾਰ ਵੇਖੀਦਾ ਹੈ ਕਿ ਹੱਥ ਵਿਚ ਫੜਿਆ ਸਿੱਕਾ (ਪੈਸਾ) ਵਗਾਹ ਕੇ ਮਾਰਿਆ ਜਾਂਦਾ ਹੈ, ਜਿੱਦਾਂ ਕਿ ਕੋਈ ਅਹਿਸਾਨ ਕਰ ਰਿਹਾ ਹੁੰਦਾ ਹੈ । ਮੱਥਾ ਹਮੇਸ਼ਾਂ ਅਦਬ ਨਾਲ ਟੇਕਣਾ ਚਾਹੀਦਾ ਹੈ ।

## 45. ਰੁਮਾਲਿਆਂ ਦੀ ਦੁਰਵਰਤੋਂ :

ਗੁਰੂ ਗ੍ਰੰਥ ਸਾਹਿਬ ਜੀ ਦੇ ਰੁਮਾਲਿਆਂ ਦੀ ਯੋਗ ਵਰਤੋਂ ਹੀ ਹੋਣੀ ਚਾਹੀਦੀ ਹੈ । ਆਮ ਤੌਰ ਤੇ ਘਰਾਂ ਵਿਚ ਬੀਬੀਆਂ ਇਹਨਾਂ ਦੇ ਪੋਣੇ, ਬੱਚਿਆਂ ਦੀਆਂ ਫਰਾਕਾਂ ਆਦਿ ਜਾਂ ਗਾਤਰੇ ਆਦਿ ਬਣਾ ਲੈਂਦੇ ਹਨ । ਪਰ ਜੀ ਇਹ ਬਿਲਕੁਲ ਗਲਤ ਹੈ । ਇਹਨਾਂ ਰੁਮਾਲਿਆਂ ਨੂੰ ਗੁਟਕਿਆਂ, ਪੋਥੀਆਂ ਤੇ ਚੜ੍ਹਾਉਣ ਲਈ ਵਰਤਿਆ ਜਾ ਸਕਦਾ ਹੈ । ਇਸ ਨਾਲ ਜਿੱਥੇ ਇਹਨਾਂ ਦੀ ਯੋਗ ਵਰਤੋਂ ਹੋ ਸਕੇਗੀ, ਉਥੇ ਹ ਸਤਿਕਾਰ ਦਾ ਅੰਗ ਵੀ ਕਾਇਮ ਰਹੇਗਾ ।

## 46. ਲੰਗਰ ਦੀ ਮਰਿਯਾਦਾ :

ਗੁਰੂ ਕਾ ਲੰਗਰ ਦੋ ਤਰ੍ਹਾਂ ਦਾ ਹੁੰਦਾ ਹੈ । ਇਕ ਆਤਮਾ ਵਾਸਤੇ ਸਬਦ ਗੁਰੂ ਦਾ ਲੰਗਰ ਤੇ ਦੂਜਾ ਸਰੀਰ ਵਾਸਤੇ ਲੰਗਰ । ਪਰ ਲੰਗਰ ਦੀ ਮਰਿਜ਼ਾਦਾ ਵਿਚ ਕੁਝ ਅਣਗਹਿਲੀਆਂ ਸਾਡੇ ਕੋਲੋਂ ਅਨਜਾਣੇ ਹੀ ਹੋ ਰਹੀਆਂ ਹਨ । ਖਾਸ ਕਰ ਘਰਾਂ ਵਿਚ ਪਾਠ ਦੇ ਭੋਗ ਪਿੱਛੋਂ ਜੋ ਲੰਗਰ ਸੰਗਤ ਨੂੰ ਛਕਾਇਆ ਜਾਂਦਾ ਹੈ, ਉਸ ਵਿਚ ਮਰਿਯਾਦਾ ਦੀ ਗੱਲ ਤਾਂ ਦੂਰ, ਸਾਰਾ ਪ੍ਰਬੰਧ ਹੀ ਲਾਂਗਰੀਆਂ, ਬਹਿਰਿਆਂ ਦੇ ਹੱਥ ਹੁੰਦਾ ਹੈ । ਇਹਨਾਂ ਲੋਕਾਂ ਕੋਲ ਗੁਰੂ ਘਰ ਵਿਚ ਵਿਵਿਰਜਤ ਚੀਜ਼ਾਂ ਤੰਬਾਕੂ ਆਦਿ ਦਾ ਹੋਣਾ ਤਾਂ ਜ਼ਰੂਰੀ ਹੁੰਦਾ ਹੈ, ਤਾਂ ਦੱਸੋ ਲੰਗਰ ਦਾ ਕੀ ਰਸ ਰਹਿ ਗਿਆ । ਇਥੇ ਇਕ ਹੋਰ ਗੱਲ ਬੜੀ ਜ਼ਰੂਰੀ ਹੈ ਕਿ ਲੰਗਰ ਛਕਣ ਦੀ ਮਰਿਯਾਦਾ ਕੇਵਲ 'ਸੰਗਤ ਤੇ ਪੰਗਤ' ਵਿਚ ਹੀ ਹੈ । ਖੜੇ ਮੇਜ਼ਾ ਤੇ ਜਾ ਹੋਰ ਤਰੀਕਿਆਂ ਨਾਲ ਲੰਗਰ ਦੀ ਮਹਾਨਤਾ ਭੰਗ ਹੁੰਦੀ ਹੈ । ਸਾਨੂੰ ਵੀ ਸਾਰਿਆਂ ਨੂੰ ਲੰਗਰ ਕੇਵਲ ਪੰਗਤ ਵਿਚ ਬਹਿ ਕੇ ਹੀ ਛਕਣਾ ਚਾਹੀਦਾਂ ਹੈ । ਗੁਰਦੁਆਰਿਆਂ ਵਿਚ ਵੀ ਅੱਵਲ ਤਾਂ ਲੰਗਰ

ਗੁਰਦੁਆਰੇ ਹੀ ਤਿਆਰ ਹੋਣਾ ਚਾਹੀਦਾ ਹੈ। ਪਰ ਜੇ ਵਿਸ਼ੇਸ਼ ਕਾਰਨਾ ਕਰਕੇ ਸੰਗਤ ਨੂੰ ਘਰੋਂ ਲੰਗਰ ਪਕਾ ਕੇ ਲਿਜਾਣਾ ਪਵੇ ਤਾਂ ਵੀ ਮਰਿਯਾਦਾ ਦਾ ਪੂਰਾ ਖਿਆਲ ਰੱਖਣਾ ਹੈ। ਭਾਵ ਗੋਬਰ ਆਦਿ ਦੇ ਚੁਲਿਆਂ ਤੇ ਲੰਗਰ ਨਹੀਂ ਪਕਾਉਣਾ। ਗੁਰਦੁਆਰੇ ਲਿਜਾਣ ਵੇਲੇ ਵੀ ਲੰਗਰ ਨੂੰ ਸਾਂਭ ਕੇ, ਸਾਫ ਸੁਥਰੇ ਤਰੀਕੇ ਨਾਲ ਜਾਣਾ ਚਾਹੀਦਾ ਹੈ। ਇਸ ਦੇ ਨਾਲ ਹੀ ਪਾਠੀ ਸਿੰਘਾਂ ਤੇ ਪ੍ਰਚਾਰਕਾਂ ਲਈ ਵਖਰਾ ਲੰਗਰ ਤਿਆਰ ਕਰਨਾ ਗੁਰਮਤਿ ਦੇ ਵਿਰੁਧ ਹੈ। ਲੰਗਰ ਸਭ ਲਈ ਇਕੋ ਹੀ ਹੋਣਾ ਚਾਹੀਦਾ ਹੈ।

## 47. ਲੀਡਰ ਮੌਜੂਦ ਹੈ :

ਅੱਜ ਕਈ ਵੀਰਾਂ ਨੂੰ ਇਹ ਕਹਿੰਦੇ ਅਕਸਰ ਸਣੀਦਾ ਹੈ ਕਿ 'ਜੀ ਸਾਡੀ ਕੌਮ ਦਾ ਮਾੜਾ ਹਾਲ ਤਾਹੀ ਹੋ ਰਿਹਾ ਹੈ, ਕਿਉਂਕਿ ਕੋਈ ਚੰਗਾ ਲੀਡਰ, ਕੌਮੀ ਆਗੂ ਜੋ ਨਹੀਂ ਹੈ। ਪਰ ਮੇਰੇ ਅਜੇਹੇ ਵੀਰੋ, ਆਗੂ ਤਾਂ ਸਾਡੇ ਕੋਲ ਬਹੁਤ ਵੱਡਾ ਹੈ, ਉਹ ਸਿਰਫ ਸਾਡੀ ਕੌਮ ਦਾ ਹੀ ਨਹੀਂ, ਬਲਕਿ ਸਮੁੱਚੀ ਮਾਨਵਤਾ ਦਾ ਆਗੂ ਹੈ, ਅਫਸੋਸ ਤਾਂ ਇਸੇ ਗੱਲ ਦਾ ਹੈ ਕਿ ਅਸੀਂ ਉਸ ਆਗੂ ਨੂੰ ਪਛਾਣਿਆ ਨਹੀਂ ਹੈ। ਕੀ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਲੀਡਰ ਨਹੀਂ ਹਨ। ਉਹ ਤਾਂ ਪੁਕਾਰ ਪੁਕਾਰ ਕੇ ਤੁਹਾਨੂੰ ਬੁਲਾ ਰਹੇ ਹਨ।

ਹੋਇ ਇਕਤ੍ਰ ਮਿਲਹੁ ਮੇਰੇ ਭਾਈ
ਦੁਬਿਧਾ ਦੂਰਿ ਕਰਹੁ ਲਿਵ ਲਾਇ (ਬਸੰਤ ਮ: ੫)

ਲੋੜ ਹੈ, ਇਸ ਆਗੂ, ਕੋਲ ਤਨੋ ਮਨੋ ਸਰਨ ਆਉਣ ਦੀ, ਬਸ ਫਿਰ ਸਾਡੀ ਖੁਆਰੀ ਸਮਝੋ ਦੂਰ ਹੋ ਗਈ। ਕਿਉਂਕਿ ਇਸ ਆਗੂ ਦੀ ਵਡਿਆਈ ਇਹ ਵੀ ਹੈ ਕਿ ਇਹ ਸ਼ਰਨ ਆਏ ਦੀ ਲਾਜ ਰਖਦੇ ਹਨ।

ਜੋ ਸ਼ਰਨ ਆਵੈ ਤਿਸੁ ਕੰਠ ਲਾਵੈ
ਇਹ ਬਿਰਦ ਸੁਆਮੀ ਸੰਦਾ ॥

## 48. ਵਿਸ਼ੇਸ਼ ਸੂਚਨਾ :

ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕਾ ਤੇ ਭਾਈ ਸਾਹਿਬ ਆਦਿ ਵੱਲੋ ਨੋਟਿਸ ਬੋਰਡ ਤੇ ਸੰਗਤਾਂ ਦੀ ਜਾਣਕਾਰੀ ਲਈ ਸੰਗਰਾਂਦ, ਮਸਿਆ, ਪੂਰਨਮਾਸ਼ੀ, ਜਿਨ੍ਹਾਂ ਦਾ

ਸਿੱਖ ਧਰਮ ਨਾਲ ਦੂਰ ਦਾ ਵੀ ਸਬੰਧ ਨਹੀਂ ਹੈ, ਵਿਸ਼ੇਸ਼ ਸੂਚਨਾ ਦਿਤੀ ਜਾਂਦੀ ਹੈ। ਇਹ ਇਕ ਤਰ੍ਹਾਂ ਦਾ ਮਨਮਤਿ ਦਾ ਬਹੁਤ ਵੱਡਾ ਪ੍ਰਚਾਰ ਹੈ। ਕਿਉਂਕਿ ਗੁਰੂ ਸਾਹਿਬਾਨ ਦੇ ਗੁਰਪੁਰਬਾਂ ਦੀ ਸੂਚਨਾ ਜੇ ਅਸੀਂ ਨਹੀਂ ਦੇ ਸਕਦੇ (ਕਿਉਂਕਿ ਸਾਨੂੰ ਪਤਾ ਹੀ ਨਹੀਂ ਹੁੰਦਾ ਕਿ ਅੱਜ ਫਲਾਣੇ ਗੁਰੂ ਸਾਹਿਬ ਦਾ ਗੁਰਪੁਰਬ ਹੈ) ਤਾਂ ਸਾਨੂੰ ਅਜਿਹੀਆਂ ਮਨਮਤੀ ਅਤੇ ਅਨਮਤੀ ਰੀਤੀਆਂ ਨੂੰ ਪ੍ਰਚਾਰਣ ਤੇ ਵਿਸ਼ੇਸ਼ ਸੂਚਨਾ ਦੇਣ ਦਾ ਕੋਈ ਹੱਕ ਨਹੀਂ ਹੈ।

## 49. ਵਾਹਿਗੁਰੂ ਜੀ ਕੀ ਫਤਹਿ :

ਪੁਰਾਤਨ ਸਮੇਂ ਜੇ ਕਦੀ ਕਿਸੇ ਨੇ ਉਦਾਸ ਹੋ ਜਾਣਾ ਤਾਂ ਉਸਨੂੰ ਕਹਿਣਾ ਜਾ ਕਿਸੇ ਗੁਰਸਿੱਖ ਦੇ ਦਰਸ਼ਨ ਕਰ ਆ। ਜਦ ਦਰਸ਼ਨ ਕਰਨੇ, ਅੱਧਾ ਸਰੂਰ ਦਾ ਦੀਦਾਰੇ ਕਰ ਕੇ ਤੇ ਬਾਕੀ ਜਦੋਂ ਫਤਿਹ ਗੱਜਾਉਣੀ ਤਾਂ ਖੇੜਾ ਹੀ ਖੇੜਾ ਹੋ ਜਾਣਾ। ਪਰ ਅੱਜ ਜਦੋਂ ਕਿਧਰੇ ਕੋਈ ਦੋ ਗੁਰਸਿੱਖ ਆਹਮਣੇ ਟੱਕਰ ਪੈਣ ਤਾਂ, ਫਤਹਿ ਦਾ ਬਹੁਤ ਦੂਰ ਹੈ, ਨੀਵੀ ਹੀ ਪਾ ਛੱਡਦੇ ਹਨ। ਇਸ ਸਬੰਧੀ ਕਲਗੀਧਰ ਜੀ ਦੇ ਬਚਨ ਯਾਦ ਰਖਨੇ ਚਾਹੀਦੇ ਹਨ ਕਿ ਜਿਹੜਾ ਪਹਿਲਾ ਆਂਦੇ ਸਿੱਖ ਨੂੰ ਫਤਹਿ ਬੁਲਾਏਗਾ, ਉਸ ਵੱਲ ਮੇਰਾ ਮੁੱਖ, ਜੋ ਪਿਛੋਂ ਉਸ ਵੱਲ ਮੋਢਾ ਤੇ ਜੋ ਕੂਏਗਾ ਨਹੀਂ, ਉਸ ਵੱਲ ਪਿੱਠ। ਸੋ ਪਿਆਰੇ ਖਾਲਸਾ ਜੀਉ। ਅਸੀਂ ਤਾਂ ਗੁਰੂ ਵਾਲੇ ਹਾਂ ਤੇ ਫਤਹਿ ਵੀ ਗੁਰੂ ਦੀ ਹੈ। ਸੋ ਜੇ ਕਿਸੇ ਨਾਲ ਨਾਰਾਜ਼ਗੀ ਵੀ ਹੈ, ਕੋਈ ਨਹੀਂ ਵੀ ਤੁਹਾਨੂੰ ਜਾਣਦਾ, ਹੈ ਤੁਹਾਡਾ ਧਰਮੀ ਭਰਾ ਹੀ ਨਾਂ, ਉਸਨੂੰ ਜ਼ਰੂਰ ਫਤਹਿ ਬੁਲਾਉ ਜੀ।

ਵਾਹਿਗੁਰੂ ਜੀ ਕਾ ਖਾਲਸਾ
ਵਾਹਿਗੁਰੂ ਜੀ ਕੀ ਫਤਹਿ ॥

## "ਜਾਲਉ ਐਸੀ ਰੀਤ"

ਇਹਨਾਂ ਵਿਚਾਰਾਂ ਨੂੰ ਹੇਠ ਲਿਖੇ ਅੰਕ ਦੇ ਅਨੁਸਾਰ ਸ਼ਾਮਿਲ ਕਰ ਲੈਣਾ ਜੀ, ਭਾਵ ਕਿ ਹੇਠ ਲਿਖੇ ਅੰਕ 40 ਵਿਚ ਇਹ ਤੁਕਾਂ ਵੀ ਸ਼ਾਮਿਲ ਕਰ ਦੇਣੀਆ ਜੀ ।

40. **ਪਾਠ ਕਰਨ ਸਮੇਂ :**

ਇਸਦੇ ਨਾਲ ਹੀ ਆਮ ਤੌਰ ਤੇ ਸਹਿਜ ਪਾਠ ਕਰਨ ਸਮੇਂ ਕਈ ਸੱਜਣ ਨਿਸ਼ਾਨੀ ਰੱਖਣ ਖਾਤਿਰ ਕਿ ਪਾਠ ਕਿੱਥੇ ਤਕ ਕਰ ਲਿਆ ਹੈ, ਗੁਰੂ ਗ੍ਰੰਥ ਸਾਹਿਬ ਜੀ ਵਿਚ ਕਾਗਜ਼ ਦੀਆਂ ਕਤਰਨਾਂ ਫਸਾ ਦਿੰਦੇ ਹਨ ਅਤੇ ਕਈ ਵਾਰ ਤਾਂ ਇਕ ਸਰੂਪ ਵਿਚ ਹੀ ਅਣਗਿਣਤ ਕਤਰਨਾਂ ਹੁੰਦੀਆਂ ਹਨ ਤੇ ਹਰ ਕਤਰਨ ਤੇ ਪਾਠ ਕਰਨ ਵਾਲੇ ਪ੍ਰੇਮੀ ਸਿੰਘਾ ਨੇ ਆਪਣਾ ਆਪਣਾ ਨਾਮ ਲਿਖਿਆ ਹੁੰਦਾ ਹੈ ਤਾਂ ਕਿ ਪਤਾ ਲਗ ਸਕੇ ਕਿ ਕਿਸ ਦਾ ਪਾਠ ਕਿਥੇ ਤੱਕ ਹੋ ਗਿਆ ਹੈ। ਅਜਿਹਾ ਕਰਨਾ ਸ਼ੋਭਦਾ ਨਹੀਂ । ਇਸ ਲਈ ਸਹੀ ਤਰੀਕਾ ਹੈ ਕਿ ਇਕ ਨੋਟ ਬੁੱਕ ਲਗਾ ਲਈ ਜਾਵੇ, ਉਸਨੂੰ ਭਾਵੇਂ ਮੰਜੀ ਸਾਹਿਬ ਥੱਲੇ ਹੀ ਰੱਖ ਦਿਉ, ਪਰ ਕਤਰਨਾਂ ਵਾਲੀ ਆਦਤ ਨਾ ਪਾਉ ।

'ਨ' ਦੀ ਪੱਟੀ ਵਿਚ ਹੀ 36 ਤੋਂ ਬਾਅਦ 37 ਨੰਬਰ ਹੇਠ ਲਿਖੇ ਨੁਕਤੇ ਨੂੰ ਦੇ ਦੇਣਾ ਜੀ, ਤਾਂ ਕਿ ਇਕਸਾਰਤਾ ਕਾਇਮ ਰਹਿ ਜਾਵੇ ।

37. **ਨਿਸ਼ਾਨ ਸਾਹਿਬ :**

ਉਂਝ ਤੇ ਅਸੀਂ ਗੁਰਦੁਆਰਿਆਂ ਵਿਚ ਸੰਗਮਰਮਰ ਦੇ ਪੱਥਰਾਂ ਤੇ ਆਪਣੇ ਨਾਮ ਖੁਦਣਾ ਦੇ ਪਹਿਲਾ ਹੀ "ਦਾਨੀਆਂ" ਦੀ ਸ਼੍ਰੇਣੀਆਂ ਵਿਚ ਆ ਚੁਕੇ ਸੀ, ਪਰ 'ਗੁਰੂ ਦੇ ਨਿਸਾਨ' ਨੂੰ ਵੀ ਆਪਣੀ ਝੂਠੀ ਸ਼ੋਹਰਤ ਲਈ ਵਰਤਣ ਨੂੰ ਨਹੀਂ ਝਿਜਕੇ । ਅੱਜ ਨਿਸ਼ਾਨ ਸ ਹਿਬ ਚੜਾਉਣ ਵੇਲੇ ਨਾਲੇ ਤਾ 'ਝੂਲਤੇ ਨਿਸ਼ ਨ ਰਹੇ ਪੰਥ ਮਹਾਰਾਜ ਕੇ' ਪੜਿਆਂ ਜਾਂਦਾ ਹੈ ਤੇ ਨਾਲੇ ਹੀ ਆਖਿਆ ਜਾਂਦਾ ਹੈ ਕਿ ਇਸ ਨਿਸ਼ਾਨ ਸਾਹਿਬ ਦੀ ਸੇਵਾ ਫਲਾਣੇ ਨੇ ਕਰਵਾਈ ਹੈ । ਯਾਦ ਰੱਖੋ ! ਇਹ ਨਿਸ਼ਾਨ ਸਾਰੇ ਪੰਥ ਦਾ ਹੈ, ਸਾਰੀ ਸੰਗਤ ਵੱਲੋਂ ਸਾਂਝਾ ਹੁੰਦਾ ਹੈ । ਇਸ ਨੂੰ ਕਿਸੇ ਵਿਅਕਤੀ ਨਾਲ ਜੋੜਨਾ ਜਾਂ ਉਸ ਵਿਅਕਤੀ ਵੱਲੋਂ ਦਿਤੇ ਗਏ ਪੱਥਰ ਆਦਿ, ਜਿਸ ਤੋਂ ਉਸ ਦੇ 'ਦਾਨੀ' ਹੋਣ ਦਾ ਪਤਾ ਲਗਦਾ ਹੋਵੇ, ਵਰਤਨਾ ਠੀਕ ਨਹੀਂ ਹੈ । ਨਾਲ ਹੀ ਅਸੀਂ ਅਨਜਾਣੇ ਹੀ

ਨਿਸ਼ਾਨ ਸਾਹਿਬ ਨੂੰ ਮੱਥੇ ਟੇਕਦੇ ਹਾਂ, ਇਹ ਵੀ ਠੀਕ ਨਹੀਂ ਹੈ । ਤਾਂ ਜੋ ਜਿਆਦਾ ਹੀ ਸ਼ਰਧਾ ਹੈ ਤਾਂ ਨਿਸ਼ਾਨ ਸਾਹਿਬ ਕੋਲ ਖੜ 'ਫਤਹਿ' ਬੁਲਾ ਸਕਦੇ ਹੋ । ਇਸਦੇ ਨਾਲ ਹੀ ਨਿਸ਼ਾਨ ਸਾਹਿਬ ਦਾ ਰੰਗ ਵੀ ਕੇਵਲ 'ਕੇਸ਼ਰੀ' ਹੀ ਹੋ ਸਕਦਾ ਹੈ । ਪ੍ਰਭਾਤ ਫੇਰੀਆਂ, ਨਗਰ ਕੀਰਤਨ ਤੇ ਗੁਰੂ ਜੀ ਦੀ ਸਵਾਰੀ ਵੇਲੇ ਨਿਸ਼ਾਨ ਸਾਹਿਬ ਦਾ ਹੋਣਾ ਬਹੁਤ ਜ਼ਰੂਰੀ ਹੈ ।

'ਵ' ਦੀ ਪੱਟੀ 49 ਤੋਂ ਬਾਅਦ 50 ਨੰਬਰ ਤੇ ਹੇਠ ਲਿਖਿਆ ਦਰਜ ਕਰ ਲੈਣਾ ਜੀ ।

## 50. ਵਾਕ ਲੈਣ ਦੀ ਮਰਿਯਾਦਾ :

ਸਿੱਖ ਰਹਿਤ ਮਰਿਯਾਦਾ ਅਨੁਸਾਰ ਵਾਕ ਖਬੇ ਪੰਨੇ ਦੇ ਉਤਲੇ ਪਾਸਿਉ ਲੈਣਾ ਚਾਹੀਦਾ ਹੈ । ਜੇ ਸ਼ਬਦ ਦਾ ਆਰੰਭ ਪਿੱਛੋਂ ਹੁੰਦਾ ਹੈ ਤਾਂ ਪੱਤਰਾ ਉਲਟ ਕੇ ਮੁੱਢ ਤੋਂ ਸ਼ਬਦ ਪੜ੍ਹਨਾ ਚਾਹੀਦਾ ਹੈ । ਪਰ ਅਖਉਤੀ ਸੰਤ ਮਹਾਤਮਾ ਦੀਆਂ ਚਲਾਈਆਂ ਰੀਤੀਆਂ ਸ਼ਾਇਦ ਸਾਨੂੰ 'ਪ੍ਰਵਾਣਿਤ ਸਿੱਖ ਰਹਿਤ ਮਰਿਯਾਦਾ' ਨਾਲੋਂ ਜਿਆਦਾ ਪਿਆਰੀਆਂ ਹਨ । ਕਈ ਸੱਜਣਾਂ ਨੇ ਤਾਂ ਸਵੇਰੇ, ਦੁਪਿਹਰੇ ਤੇ ਸ਼ਾਮ ਨੂੰ ਵਖਰੇ ਵਖਰੇ ਢੰਗ ਨਾਲ ਵਾਕ ਲੈਣ ਦੀ ਆਪਣੀ ਹੀ ਮਰਿਯਾਦਾ ਬਣਾ ਛੱਡੀ ਹੈ । ਸੰਗਤ ਵਿਚੋਂ ਵੀ ਬਹੁਤੇ ਸਿੱਖ ਆਮ ਤੌਰ ਤੇ ਸੱਜੇ ਪਾਸਿਓ, ਥੱਲਿਉ ਬਦ ਲੈਂਦੇ ਹਨ । ਇਹ ਸਰਾਸਰ ਮਨਮਤਿ ਹੈ, ਇਸਨੂੰ ਤਿਆਗੋ, ਕਿਉਂਕਿ ਅਜਿਹੀਆਂ ਹਰਕਤਾਂ ਹੀ ਪੰਥਕ ਇਕਸੂਰਤਾ ਤੇ ਏਕਤਾ ਨੂੰ ਢਾਹ ਲਗਾਉਂਦੀਆਂ ਹਨ । ਨਾਲ ਹੀ ਧਿਆਨ ਰੱਖਣ ਯੋਗ ਹੈ ਕਿ, ਜਦੋਂ ਪਾਠੀ ਸਿੰਘ, ਵਾਕ ਲੈ ਰਿਹਾ ਹੋਵੇ ਤਾਂ ਸੰਗਤ ਨੂੰ ਨਾਲ ਨਾਲ ਨਹੀਂ ਬੋਲਣਾ ਚਾਹੀਦਾ, ਭਾਵੇਂ ਸਾਰਾ ਸ਼ਬਦ ਜਬਾਨੀ ਹੀ ਕਿਉਂ ਨਾ ਆਉਂਦਾ ਹੋਵੇ । ਕਿਉਂਕਿ 'ਹੁਕਮਨਾਮਾ' ਬਖਸ਼ਿਸ ਕਰਨਾ ਤਾਂ ਕੇਵਲ ਗੁਰੂ ਜੀ ਹੀ ਕਰ ਸਕਦੇ ਹਨ । ਇਸਦੇ ਨਾਲ ਹੀ ਜੇ ਛੰਤ ਜਾ ਅਸਟਪਦੀਆਂ ਜਾ ਹੋਰ ਬਾਣੀ ਜੋ ਕਿ ਜਰਾ ਲੰਬੀ ਹੋਵੇ ਤਾਂ ਉਸਦਾ ਪੂਰਾ ਪਾਠ ਕਰਨਾ ਹੈ, ਜਿਥੇ 'ਨਾਨਕ' ਜਾਂ 'ਭਗਤਾਂ' ਦਾ ਨਾਮ ਆ ਜਾਵੇ ਉਥੇ ਹੀ ਭੋਗ ਪਾਉਣਾ ਹੈ । ਕਿਸੇ ਵੀ ਵਾਕ ਨੂੰ ਅਧੂਰਾ ਛੱਡਣਾ ਗੁਰੂ ਬਚਨਾਂ ਤੋਂ ਮੂੰਹ ਮੋੜਨਾ ਹੈ ।